ਆਦਾਨ-ਪ੍ਰਦਾਨ ਪੁਸਤਕਮਾਲਾ

# ਬਿੱਲੇਸੁਰ ਬੱਕਰੀਆਂ ਵਾਲਾ

ਸੂਰਯਕਾਂਤ ਤ੍ਰਿਪਾਠੀ ਨਿਰਾਲਾ

ਅਨੁਵਾਦਕ

ਹਰਬੰਸ ਸੋਢੀ



ਨੈਸ਼ਨਲ ਬੁਕ ਟਰੱਸਟ, ਇੰਡੀਆ

ISBN 81-237-2493-4



*Original title* : Billesur Bakariha *(Hindi)*
*Translation* : Billesur Bakarianwala *(Punjabi)*

ਮੁੱਲ : 20-00

ਨਿਰਦੇਸ਼ਕ, ਨੈਸ਼ਨਲ ਬੁਕ ਟਰੱਸਟ, ਇੰਡੀਆ, ਏ-5, ਗਰੀਨ ਪਾਰਕ, ਨਵੀਂ ਦਿੱਲੀ–110016 ਵਲੋਂ ਪ੍ਰਕਾਸ਼ਿਤ ।

# ਭੂਮਿਕਾ

ਨਿਰਾਲਾ (1899-1961) ਨੇ ਛਾਇਆਵਾਦ ਦੇ ਇਕ ਵੱਡੇ ਕਵੀ ਦੇ ਰੂਪ ਵਿਚ ਮਸ਼ਹੂਰੀ ਖੱਟੀ, ਪਰ ਛਾਇਆਵਾਦ ਨੂੰ ਉਲੰਘ ਕੇ ਹੀ ਯਥਾਰਥਵਾਦ ਦੇ ਨਵੇਂ ਰੂਪਾਂ ਦਾ ਵਿਕਾਸ ਕੀਤਾ ਜਿਨ੍ਹਾਂ ਦੀ ਝਲਕ 'ਕੁਕੁਰਮੁੱਤਾ' ਅਤੇ 'ਨਏ ਪੱਤੇ' ਦੀਆਂ ਕਵਿਤਾਵਾਂ ਵਿਚ ਅਤੇ 'ਚਤੁਰੀ ਚਮਾਰ', 'ਕੁੱਲੀਭਾਟ', ਅਤੇ 'ਬਿੱਲੇਸੁਰ ਬਕਰਿਹਾ' ਵਰਗੀਆਂ ਕਥਾ ਕਹਾਣੀਆਂ ਵਿਚ ਮੌਜੂਦ ਹੈ। ਨਿਰਾਲਾ ਦਾ ਰਚਨਾ ਕਾਲ ਵੀਹਵੀਂ ਸਦੀ ਦੇ ਜਿਨ੍ਹਾਂ ਚਾਰ ਦਹਾਕਿਆਂ ਵਿਚਕਾਰ ਪਸਰਿਆ ਹੋਇਆ ਹੈ, ਉਹ ਆਜ਼ਾਦੀ ਦੀ ਲੜਾਈ ਦੇ ਘੋਲ ਦੇ ਔਖੇ ਅਨੁਭਵਾਂ ਨਾਲ ਜੁੜੇ ਰਹੇ ਹਨ। ਨਿਰਾਲਾ ਦੀ ਸਵਾਧੀਨ ਚੇਤਨਾ ਦੇ ਡੂੰਘੇ ਅਰਥ ਉਨ੍ਹਾਂ ਦੇ ਸਮੁੱਚੇ ਰਚਨਾਤਮਕ ਵਿਕਾਸ ਵਿਚ ਦੇਖੇ ਜਾ ਸਕਦੇ ਹਨ। 'ਪਰਮਿਲ' (1929) ਦੀ ਭੂਮਿਕਾ ਵਿਚ ਨਿਰਾਲਾ ਨੇ ਕਵਿਤਾ ਦੀ ਮੁਕਤੀ ਦਾ ਸਵਾਲ ਉਠਾਇਆ ਸੀ। 'ਕੁੱਲੀਭਾਟ' ਅਤੇ 'ਬਿੱਲੇਸੁਰ ਬਕਰਿਹਾ' ਵਰਗੇ ਉਨ੍ਹਾਂ ਦੇ ਨਾਵਲ ਨਾਵਲ ਦੀ ਮੁਕਤੀ ਦਾ ਸਵਾਲ ਖੜਾ ਕਰਦੇ ਹਨ। ਪ੍ਰਚਲਿਤ ਢੱਰੇ ਤੋਂ ਵੱਖਰੇ ਨਵੇਂ ਕਥਾ ਰੂਪ ਦੀ ਖੋਜ ਦੇ ਉਹ ਸਾਰਥਕ ਉਦਾਹਰਣ ਹਨ। ਹਾਸ-ਵਿਅੰਗ ਅਤੇ ਯਥਾਰਥ ਦੀ ਪੀੜ ਦੇ ਦਿਲ ਟੁੰਬਵੇਂ ਸੰਗਮ ਲਈ ਖਾਸ ਤੌਰ ਤੇ ਜ਼ਿਕਰਯੋਗ ਹਨ। ਇਕ ਠੇਠ ਭਾਰਤੀ ਨਾਵਲ ਦੇ ਰੂਪ ਵਿਚ 'ਬਿੱਲੇਸੁਰ ਬਕਰਿਹਾ' ਨਿਰਾਲਾ ਦੀ ਇਕ ਵਿਲੱਖਣ ਗੱਦ ਕਿਰਤ ਹੈ ਜਿਸ ਨੂੰ ਪਹਿਲੇ ਸੰਸਕਰਣ ਦੀ ਭੂਮਿਕਾ ਵਿਚ ਨਿਰਾਲਾ ਨੇ 'ਹਾਸ ਭਰਪੂਰ ਸਕੈਚ' ਕਿਹਾ ਹੈ। ਹੈਰਾਨੀ ਨਹੀਂ ਕਿ ਇਸੇ ਸੰਕੇਤ ਦੇ ਸਹਾਰੇ ਇਕ ਲੰਮੇ ਸਮੇਂ ਤੱਕ 'ਬਿੱਲੇਸੁਰ ਬਕਰਿਹਾ' ਨੂੰ ਰੇਖਾ ਚਿੱਤਰ ਹੀ ਕਿਹਾ ਜਾਂਦਾ ਰਿਹਾ ਹੈ ਜਾਂ ਰੇਖਾ ਚਿੱਤਰਾਤਮਕ ਨਾਵਲ। ਅਸਲੀਅਤ ਇਹ ਹੈ ਕਿ ਚੌਥੇ ਦਹਾਕੇ ਦੇ ਅਖੀਰ ਜਾਂ ਪੰਜਵੇਂ ਦੇ ਮੁੱਢ ਦਾ ਇਹ ਨਾਵਲ ਨਾਵਲ ਰੂਪ ਦੀ ਨਵੀਂ ਮੁਕਤੀ ਦਾ ਆਭਾਸ ਕਰਵਾਉਣ ਵਾਲਾ ਹੈ। ਸਥਾਨਕ ਵਿਅੰਗ ਅਤੇ ਸਿਰਜਨਾਤਮਕ ਖਿਲਵਾੜ ਦੀ ਝਲਕ ਦੇਣ ਵਾਲਾ ਇਹ ਨਾਵਲ ਕਥਾ ਦੇ ਨਾਇਕ ਬਿੱਲੇਸੁਰ ਦੇ ਜੀਵਨ-ਘੋਲ ਦੀ ਤ੍ਰਾਸਦੀ ਦਾ ਭੇਤ ਛੁਪਾਈ ਬੈਠਾ ਹੈ। ਅੰਤ ਬੇਸ਼ੱਕ ਲੋਕ ਕਥਾ ਦੇ ਰੰਗ ਵਾਲਾ ਸੁਖਾਤਮਕ ਦਿਸੇ, ਪਰ ਹੈ ਇਹ ਆਪਣੀ ਸਮੱਗਰਤਾ ਵਿਚ ਕਥਾ-ਨਾਇਕ ਦੇ ਕਠੋਰ ਜੀਵਨ-ਘੋਲ ਦੀ ਦਿਲ ਟੁੰਬਵੀਂ ਕਥਾ।

'ਬਿੱਲੇਸੁਰ ਬਕਰਿਹਾ' 1942 ਵਿਚ ਪ੍ਰਕਾਸ਼ਿਤ ਹੋਇਆ। ਇਸੇ ਵਰ੍ਹੇ ਨਿਰਾਲਾ ਦੀ ਲੰਮੀ ਕਵਿਤਾ 'ਕੁਕੁਰਮੁੱਤਾ' ਛਪੀ ਜਿਸ ਨੂੰ ਕਾਵਿ ਦੀ ਅਮੀਰੀ ਵਿਰੁੱਧ ਸਾਰਥਕ ਵਿਸਫੋਟ ਦਾ ਨਾਂ ਦਿੱਤਾ ਗਿਆ। 'ਬਿੱਲੇਸੁਰ ਬਕਰਿਹਾ' ਦੇ ਦੋ ਹਿੱਸੇ 1939 ਵਿਚ 'ਰੂਪਾਭ' ਵਿਚ

ਪ੍ਰਕਾਸ਼ਿਤ ਹੋ ਚੁੱਕੇ ਸਨ । ਇਸ ਮਹੱਤਵਪੂਰਣ ਨਾਵਲ ਦੀ ਦੂਜੀ ਛਾਪ 1945 ਵਿਚ ਪ੍ਰਕਾਸ਼ਿਤ ਹੋਈ ਜਿਸਦੀ ਭੂਮਿਕਾ ਵਿਚ ਨਿਰਾਲਾ ਨੇ ਇਸ ਨੂੰ 'ਪ੍ਰਗਤੀਸ਼ੀਲ ਸਾਹਿਤ ਦਾ ਨਮੂਨਾ' ਕਿਹਾ ਸੀ । ਇਸਦੇ ਸ਼ਿਲਪ ਜਾਂ ਢਾਂਚੇ ਦੀ ਨਵੀਨਤਾ ਬਾਰੇ ਨਿਰਾਲਾ ਨੇ ਕਿਹਾ, 'ਬਹਿਰੰਗ ਚਿਤ੍ਰਣ ਤੇ ਹੀ ਅੰਗ-ਚਿਤ੍ਰਣ ਸੂਚਤ ਹੈ ਜੋ ਪ੍ਰਗਤੀਸ਼ੀਲ ਸਾਹਿਤ ਦੀ ਪਹਿਲੀਂ ਮੰਜ਼ਲ ਹੈ । ਕਲਾ ਅਜਿਹੀ ਹੈ ਜਿਵੇਂ ਤਿੰਨ ਛੋਟੀਆਂ-ਵੱਡੀਆਂ ਕਹਾਣੀਆਂ ਨੂੰ ਜੋੜ ਕੇ ਰਖ ਦਿੱਤਾ ਗਿਆ ਹੋਵੇ । ਅੰਤ ਸਮਾਪਤ ਹੋ ਕੇ ਵੀ ਲਟਕਿਆ ਹੋਇਆ ਹੈ ਜਿਸ ਤੋਂ ਪਾਠਕ ਨੂੰ ਇਕ ਧੱਕਾ ਜਿਹਾ ਲਗਦਾ ਹੈ ਪਰ ਦਿਲ ਨੂੰ ਤਾਕਤ ਮਿਲਦੀ ਹੈ ।' ਇਸ ਵਿਚ ਕੋਈ ਸ਼ੱਕ ਨਹੀਂ ਕਿ ਨਿਰਾਲਾ ਨਾਵਲ ਦੀ ਅੰਦਰਲੀ ਕਥਾ ਬਾਰੇ ਹੀ ਨਹੀਂ, ਰੂਪ ਬਾਰੇ ਵੀ ਸੁਚੇਤ ਸਨ ਅਤੇ ਜਦ ਉਨ੍ਹਾਂ ਨੇ 'ਬਿੱਲੇਸੁਰ ਬਕਰਿਹਾ' ਨੂੰ ਹਾਸ ਭਰਪੂਰ ਸਕੈਚ ਕਿਹਾ ਸੀ ਤਾਂ ਨਾਵਲ ਦੇ ਰੂਪ ਨੂੰ ਨਿਗੂਣਾ ਜਾਣ ਕੇ ਨਹੀਂ, ਆਪਣੀ ਵਰਣਨ ਸ਼ੈਲੀ, ਕਥਾ ਤਕਨੀਕ, ਆਪਣੇ ਬਿਆਨ ਕਰਨ ਦੇ ਢੰਗ, ਆਪਣੇ ਕਹਿਣ ਦੇ ਠਾਠ ਨੂੰ ਧਿਆਨ ਵਿਚ ਰੱਖ ਕੇ ਨਿਰਾਲਾ ਅਨੁਭਵ ਕਰ ਰਹੇ ਸਨ ਕਿ 'ਜਦ ਤਕ ਕਿਸੇ ਵਹਾਉ ਦੇ ਉਲਟ ਕਿਸੇ ਸੱਚ ਦੀ ਨੀਂਹ 'ਤੇ ਠਹਿਰ ਕੇ ਕੋਈ ਨਾਵਲ ਨਵੀਆਂ ਨਵੀਆਂ ਰਚਨਾਵਾਂ ਦੇ ਚਿੱਤਰ ਨਹੀਂ ਦਰਸਾਉਂਦਾ, ਉਦੋਂ ਤਕ ਨਾ ਤਾਂ ਉਸਨੂੰ ਸਾਹਿੱਤਕ ਸ਼ਕਤੀ ਹੀ ਪ੍ਰਾਪਤ ਹੁੰਦੀ ਹੈ ਅਤੇ ਨਾ ਸਮਾਜ ਨੂੰ ਗਤੀਵਾਨ ਜੀਵਨ । ਇਸ ਪੱਖੋਂ 'ਬਿੱਲੇਸੁਰ ਬਕਰਿਹਾ' ਨੂੰ ਸਹਿਜੇ ਹੀ ਹਿੰਦੀ ਨਾਵਲ ਵਿਚ ਇਕ ਨਵਾਂ ਚਲਣ ਕਿਹਾ ਜਾ ਸਕਦਾ ਹੈ ।

'ਬਿੱਲੇਸੁਰ ਬਕਰਿਹਾ' ਤੋਂ ਪਹਿਲਾਂ ਨਿਰਾਲਾ ਦਾ ਨਾਵਲ 'ਕੁਲੀਭਾਟ' 1939 ਵਿਚ ਹੀ ਛਪ ਚੁੱਕਾ ਸੀ । ਸਥਾਨਕ ਕਿਸਮ ਦਾ ਹਾਸ-ਵਿਨੋਦ ਦੋਵਾਂ ਨਾਵਲਾਂ ਵਿਚ ਇਕੋ ਤਰ੍ਹਾਂ ਮੌਜੂਦ ਹੈ । ਕੁੱਲੀ ਅਤੇ ਬਿੱਲੇਸੁਰ ਵਰਗੇ ਚਰਿਤਰ ਨਿਰਾਲਾ ਨੂੰ ਆਪਣੇ ਨੇੜਲੇ ਜਾਣੂ ਅਵਧ ਦੇ ਕਸਬਾਈ-ਗ੍ਰਾਮੀਣ ਜਨਪਦਾਂ ਤੋਂ ਮਿਲੇ ਸਨ । 'ਬਿੱਲੇਸੁਰ' 'ਬਿੱਲੇਸ਼ਵਰ' ਦਾ ਵਿਕ੍ਰਤ ਰੂਪ ਹੈ ਅਤੇ ਉਸਦੇ ਨਾਲ ਜੁੜਿਆ ਸ਼ਬਦ 'ਬਕਰਿਹਾ' ਸੰਕੇਤ ਹੈ ਕਿ ਜਦ ਰੋਜ਼ੀ ਲਈ ਚਾਕਰੀ ਜਾਂ ਕਿਰਸਾਨੀ ਨਾਲ ਕੰਮ ਨਾ ਸਰਿਆ ਤਾਂ ਜਾਤ ਦੇ ਬ੍ਰਾਹਮਣ 'ਤਰੀ' ਦੇ ਸੁਕੁਲ ਬਿੱਲੇਸੁਰ ਨੇ ਬੱਕਰੀਆਂ ਪਾਲਣ ਦਾ ਧੰਦਾ ਕੀਤਾ । ਆਪਣੀ ਅਸਫ਼ਲਤਾ ਲਈ ਢੁੱਕਵੀਂ ਦਲੀਲ ਲੱਭਣ ਵਿਚ ਦੇਰ ਨਾ ਲੱਗੀ । ਮਨ ਨੂੰ ਸਮਝਾ ਲਿਆ!' ਜਦ ਲੋੜ ਪੈਣ 'ਤੇ ਬ੍ਰਾਹਮਣਾਂ ਨੂੰ ਹਲ ਦਾ ਮੁੱਠਾ ਫੜਨਾ ਪਿਆ ਹੈ, ਜੁੱਤੀਆਂ ਦੀ ਹੱਟੀ ਖੋਲ੍ਹਣੀ ਪਈ ਹੈ, ਤਾਂ ਬੱਕਰੀ ਪਾਲਣਾ ਕਿਹੜਾ ਭੈੜਾ ਕੰਮ ਹੈ ?' ਪਿਤਾ ਦੀ ਮੌਤ ਪਿਛੋਂ ਅਤੇ ਪਰਿਵਾਰ ਦੇ ਖਿੰਡ ਪੁੰਡ ਜਾਣ ਮਗਰੋਂ ਬਿੱਲੇਸੁਰ ਨੇ ਕਲਕੱਤੇ ਦਾ ਰਾਹ ਫੜਿਆ । ਬਿਨਾਂ ਟਿਕਟ ਗੱਡੀ ਤੇ ਬੈਠੇ । ਹੇਠਾਂ ਉਤਾਰੇ ਗਏ । ਨਿਰਾਲਾ ਲਿਖਦੇ ਹਨ 'ਬਿੱਲੇਸੁਰ ਹਿੰਦੁਸਤਾਨ ਦੇ ਪੌਣਪਾਣੀ ਮੁਤਾਬਕ ਨਿਮਰਤਾ ਨਾਲ ਕਾਨੂੰਨ ਭੰਗ ਕਰ ਰਹੇ ਸਨ । ਕੁਝ ਬੋਲੇ ਨਹੀਂ ਚੁੱਪਚਾਪ ਉਤਰ ਗਏ । ਪਰ ਸਿੱਧਾਂਤ ਨਹੀਂ ਛੱਡਿਆ ।' ਅਖੀਰ ਇਕ ਦਿਨ ਪੁੱਜੇ-ਸੱਤੀਦੀਨ ਸੁਕੁਲ ਦੇ ਕੋਲ, ਜਿਹੜੇ ਮਹਾਰਾਜਾ ਬਰਦਵਾਨ ਦੀ ਸੇਵਾ ਵਿਚ ਜਮਾਦਾਰ ਸਨ । ਕਨੌਜੀਆਪਨ ਵਿਚ ਬਿੱਲੇਸੁਰ ਨਾਲੋਂ ਬਹੁਤ ਵੱਡੇ । ਬਿੱਲੇਸੁਰ ਨੂੰ ਚਿੱਠੀਆਂ ਵੰਡਣ ਦਾ ਕੰਮ ਮਿਲਿਆ । ਉਹ ਵੀ ਪੱਕਾ ਨਹੀਂ । ਸੁਕੁਲ ਦੀ ਪਤਨੀ

ਨੇ ਬਿੱਲੇਸੁਰ ਤੋਂ ਹੋਰ ਕੰਮ ਲੈਣ ਲਈ ਪਹਿਲੇ ਚਾਕ ਨੂੰ ਹਟਾ ਦਿੱਤਾ। ਬਿੱਲੇਸੁਰ ਤ੍ਰਭਕੇ। ਡੰਗਰ ਚਾਰਨ ਲਈ ਤਾਂ ਸਮੁੰਦਰ ਪਾਰ ਨਹੀਂ ਕੀਤਾ ਸੀ। ਬਿੱਲੇਸੁਰ ਦੇ ਸੁਭਾਅ ਵਿਚ ਖਾਸ ਕਿਸਮ ਦੀ ਮਜ਼ਬੂਤੀ ਸੀ। ਅਮੋੜ ਜੀਵਨ ਸ਼ਕਤੀ। ਬਰਦਾਸ਼ਤ ਕਰਨ ਦੀ ਆਦਤ ਪਿੰਡ ਵਿੱਚ ਹੀ ਪਈ ਸੀ। ਨਿਰਾਲਾ ਦੇ ਸ਼ਬਦ ਹਨ, ਕਦੇ ਕੁਝ ਬੋਲੇ ਨਹੀਂ। ਆਪਣੀ ਜ਼ਿੰਦਗੀ ਦੀ ਕਿਤਾਬ ਪੜ੍ਹਦੇ ਗਏ। ਕਿਸੇ ਵੀ ਵਿਗਿਆਨਕ ਤੋਂ ਵਧ ਕੇ ਨਾਸਤਕ। ਬਿੱਲੇਸੁਰ ਹੋਰਾਂ ਦੀ ਬੇਵਿਸਾਹੀ ਕਰਦੇ ਕਰਦੇ ਇਕ ਖਾਸ ਸ਼ਕਲ ਦੇ ਬਣ ਗਏ ਸਨ ਪਰ ਆਪਣਾ ਤਾਣ ਨਹੀਂ ਛੱਡਿਆ ਸੀ, ਜਿਵੇਂ ਇਕੱਲੇ ਤੈਰਾਕ ਹੋਣ।'

ਬਿੱਲੇਸੁਰ ਨੇ ਪੱਕੀ ਨੌਕਰੀ ਜਾਂ ਤਰੱਕੀ ਲਈ ਕੀ ਨਹੀਂ ਕੀਤਾ। ਝੂਠ ਦਾ ਸਹਾਰਾ ਲਿਆ। ਜਦ ਸੰਤਾਨ ਦੀ ਇੱਛਾ ਪੂਰੀ ਕਰਨ ਲਈ ਸੱਤੀਦੀਨ ਸੁਕੁਲ ਪਤਨੀ ਸਮੇਤ ਜਗਨਨਾਥ ਜੀ ਦੇ ਦਰਸ਼ਨਾਂ ਲਈ ਗਏ, ਬਿੱਲੇਸੁਰ ਨੇ ਝੂਠੇ ਸੁਫਨੇ ਦਾ ਸਹਾਰਾ ਲੈ ਕੇ ਗੁਰੂ ਮੰਤਰ ਤਕ ਲਿਆ। ਸੁਕੁਲ ਦੀ ਪਤਨੀ ਦੀ ਆਪਣੀ ਕਾਮਨਾ ਇਸੇ ਮੰਤਰ ਦੇ ਸਹਾਰੇ ਨਾ ਫਲੀ ਤਾਂ ਉਨ੍ਹਾਂ ਦਾ ਸਹਿਮ ਤੇ ਡਰ ਹੋਰ ਵੀ ਡਾਢਾ ਹੁੰਦਾ ਗਿਆ। ਨਿਰਾਲਾ ਲਿਖਦੇ ਹਨ : 'ਗੁਰੂਆਈਨ ਦਾ ਯਥਾਰਥਵਾਦ ਵੀ ਬਿੱਲੇਸੁਰ ਨੂੰ ਅਖਰਿਆ।' ਇਕ ਦਿਨ ਕੰਠੀ-ਮਾਲਾ ਸੁੱਟ ਕੇ ਪਿੰਡ ਆ ਗਏ। ਪਿੰਡ ਆ ਕੇ ਕਿਸਾਨੀ ਦਾ ਸੰਕਲਪ ਕੀਤਾ। ਨਾਲ ਹੀ ਬੱਕਰੀਆਂ ਲੈ ਆਏ। ਗੁਰੂਮੰਤਰ ਛੱਡ ਚੁੱਕੇ ਸਨ, ਪਰ ਬੱਕਰੀਆਂ ਦੇ ਭਲੇ ਦੀ ਇੱਛਾ ਕਾਰਣ ਮਹਾਵੀਰ ਜੀ ਦੀ ਮੂਰਤ ਵਿਚ ਸ਼ਰਧਾ ਜਮਾਈ। ਬਿੱਲੇਸੁਰ ਨੂੰ ਜ਼ਿੰਦਗੀ ਦੇ ਰਾਹ ਤੇ ਤੇਜ਼ ਠੋਕਰ ਲੱਗੀ ਹੋਈ ਸੀ। ਹੁਣ ਸੰਭਲੇ ਹੋਏ ਸਨ। ਨਜ਼ਰ ਹਮੇਸ਼ਾ ਸਾਮ੍ਹਣੇ ਸੀ। ਨਿਰਾਲਾ ਦੇ ਸ਼ਬਦ ਹਨ — 'ਸਾਡੇ ਸੁਕਰਾਤ ਦੇ ਜ਼ਬਾਨ ਨਹੀਂ ਸੀ, ਪਰ ਜਿਸਦੀ ਫ਼ਿਲਾਸਫ਼ੀ ਲਚਰ ਨਹੀਂ ਸੀ, ਸਿਰਫ਼ ਇਸਦੀ ਕੋਈ ਸੁਣਦਾ ਨਹੀਂ ਸੀ ਇਸ ਨੂੰ ਵੀ ਭੁੱਲ ਭੁਲਈਆ ਵਿਚੋਂ ਨਿਕਲਣ ਦਾ ਰਾਹ ਨਾ ਦਿਸਿਆ, ਇਸ ਲਈ ਇਹ ਭਟਕਦਾ ਰਿਹਾ।'

ਜੀਵਨ-ਘੋਲ ਦੇ ਇਸ ਦੂਜੇ ਦੌਰ ਵਿਚ ਬਿੱਲੇਸੁਰ ਜਦ ਪਿੰਡ ਆਏ, ਜਾਪਿਆ ਜਿਵੇਂ 'ਦੁਸ਼ਮਣਾਂ ਦੇ ਗੜ੍ਹ ਵਿਚ ਰਹਿਣਾ ਹੋਵੇ।' ਰਹਿਣ ਲਈ ਜਿਹੜਾ ਘਰ ਚੁਣਿਆ ਉਸਦਾ ਬਿਆਨ ਇੰਝ ਹੈ — 'ਮਕਾਨ ਅੱਗੇ ਇਕ ਅੰਨ੍ਹਾ ਖੂਹ ਹੈ ਅਤੇ ਇਕ ਇਮਲੀ ਦਾ ਦਰਖ਼ਤ। ਮੀਂਹ ਦੇ ਪਾਣੀ ਨਾਲ ਧੁਲ ਕੇ ਕੰਧਾਂ ਡੱਬ ਖੜੱਬੀਆਂ ਹੋ ਗਈਆਂ ਹਨ, ਜਿਵੇਂ ਕੰਧਾਂ ਦੇ ਹੀ ਪਰਨਾਲੇ ਵਗ ਪਏ ਹੋਣ।' ਬੱਕਰੀਆਂ ਦੀ ਰਾਖੀ ਦਾ ਜ਼ਿੰਮਾ ਮਹਾਵੀਰ ਜੀ ਨੂੰ ਸੌਂਪਦੇ ਤੇ ਕੰਮ 'ਤੇ ਨਿਕਲਦੇ। ਕੁਦਰਤ ਦੇ ਰੂਪ-ਰੰਗਾਂ ਤੇ ਮਨ ਟਿਕਦਾ ਤੇ ਇਕ ਇਕ ਨਜ਼ਾਰੇ ਤੇ ਨਜ਼ਰ ਜਾਂਦੀ। ਪਹਿਲੀ ਬਾਰਸ਼ ਹੋ ਚੁੱਕੀ ਸੀ। ਜ਼ਮੀਨ ਗਿੱਲੀ ਹੋ ਗਈ ਸੀ। ਤਾਲਾਬ ਤੇ ਟੋਭੇ, ਖੱਡਾਂ ਤੇ ਖੂੰਜੇ ਬਹੁਤ ਕੁਝ ਭਰ ਚੁੱਕੇ ਸਨ। ਕਪਾਹ, ਜੀਰੇ, ਜਵਾਰ ਬਾਜਰੇ, ਅਰਹਰ, ਸਨੁਕੜਾ, ਕੱਕੜੀ-ਖੀਰੇ, ਮੱਕੀ, ਮਾਂਹ ਆਦਿ ਬੀਜਣ ਦੇ ਲੋਭੀ ਕਿਸਾਨ ਤੇਜ਼ੀ ਨਾਲ ਹਲ ਚਲਾ ਰਹੇ ਸਨ। ਕਿਰਸਾਨੀ ਵਿਦਿਆ ਦੇ ਜਾਣਕਾਰ ਬਿੱਲੇਸੁਰ ਪਹਿਲੀ ਵਰਖਾ ਦੀ ਮਟਮੈਲੀ ਸੁਗੰਧ ਨਾਲ ਮਸਤ ਹੁੰਦੇ ਹੋਏ ਮੌਲਿਕ ਕਿਰਸਾਨੀ ਦੀ ਗੱਲ ਸੋਚਦੇ ਆਪਣੀ ਇਸੇ ਧੁਨ ਵਿਚ ਬੱਕਰੀਆਂ ਨੂੰ ਲਈ ਜਾ ਰਹੇ ਸਨ।' ਸ਼ਕਰਕੰਦੀ ਉਗਾਉਣ ਦੀ ਗੱਲ ਮਨ ਵਿਚ ਬੈਠੀ ਹੋਈ ਸੀ। ਮੁੜੇ ਤਾਂ ਦੇਖਿਆ ਕਿ ਮਹਾਵੀਰ ਜੀ

ਦੀ ਰਖਵਾਲੀ ਵਿਚ ਦਿੱਤਾ ਗਿਆ ਇਕ ਬੱਕਰਾ ਮਾਰ ਦਿੱਤਾ ਗਿਆ ਸੀ। ਉਨ੍ਹਾਂ ਲਈ ਇਹ ਇਕ ਭਿਆਨਕ ਤ੍ਰਾਸਦਿਕ ਅਨੁਭਵ ਸੀ। ਜੀਵਨ ਦਾ ਸੁਨੇਹਾ ਜਿਵੇਂ ਮੌਤ ਦੇ ਪੈਗ਼ਾਮ ਵਿਚ ਬਦਲ ਗਿਆ ਹੋਵੇ। ਹੁਣ ਉਹੋ ਨਜ਼ਾਰਾ ਕਿੰਨਾ ਡਰਾਉਣਾ ਜਾਪ ਰਿਹਾ ਸੀ ਜਿਸ ਵਿਚ ਪਹਿਲੇ ਜੀਵਨ ਦੀ ਆਹਟ ਮਿਲੀ ਸੀ।' ਲੋਕ ਖੇਤ ਜੋਤ ਕੇ ਹੌਲੀ ਹੌਲੀ ਮੁੜ ਰਹੇ ਸਨ, ਜਿਵੇਂ ਘਰ ਦੇ ਜਬਾੜ੍ਹੇ ਹੇਠ ਦੱਬ ਕੇ, ਪਿਸ ਕੇ ਮਰਨ ਲਈ।' ਚੁੱਪਚਾਪ ਮਹਾਵੀਰ ਜੀ ਦੀ ਮੂਰਤ ਕੋਲ ਗਏ ਅਤੇ ਰੋਹ ਵਿਚ ਇਹ ਕਹਿੰਦੇ ਹੋਏ ਠੀਕ ਮੂੰਹ ਤੇ ਹਮਲਾ ਕੀਤਾ, 'ਦੇਖ, ਮੈਂ ਗਰੀਬ ਹਾਂ। ਤੈਨੂੰ ਸਾਰੇ ਜਣੇ ਗਰੀਬਾਂ ਦਾ ਸਾਥੀ ਕਹਿੰਦੇ ਹਨ, ਮੈਂ ਇਸੇ ਲਈ ਤੇਰੇ ਕੋਲ ਆਉਂਦਾ ਸੀ, ਅਤੇ ਕਹਿੰਦਾ ਸਾਂ, ਮੇਰੀਆਂ ਬੱਕਰੀਆਂ ਦੀ ਤੇ ਬੱਚਿਆਂ ਦੀ ਰਾਖੀ ਕਰਦਾ ਰਹੀਂ। ਕੀ ਤੂੰ ਰਖਵਾਲੀ ਕੀਤੀ, ਦੱਸ। ਬੋਬਾ ਜਿਹਾ ਬੂਥਾ ਲਈ ਖਲੋਤਾ ਏਂ ?' ਇਹ ਹੈ ਬਿੱਲੇਸੁਰ ਦਾ ਬੁੱਤ ਸ਼ਿਕਨ ਆਪਾ। ਉਸ ਮੂਰਤ ਤੋਂ ਨਫ਼ਰਤ ਜਿਸ ਵਿਚ ਸਾਰੀ ਸ਼ਰਧਾ ਟਿਕੀ ਹੋਈ ਸੀ। ਆਲੋਚਕ ਡਾ. ਰਾਮ ਵਿਲਾਸ ਸ਼ਰਮਾ ਨੇ 'ਬਿੱਲੇਸੁਰ ਬਕਰਿਹਾ' ਨੂੰ 'ਰਾਮ ਦੀ ਸ਼ਕਤੀ ਪੂਜਾ' ਦਾ ਬਦਲ ਕਿਹਾ ਹੈ।

ਕਹਾਣੀ ਦੇ ਤੀਜੇ ਤੇ ਚੌਥੇ ਦੌਰ ਵਿਚ ਬਿੱਲੇਸੁਰ ਜਿਵੇਂ ਕਿਵੇਂ ਜੀਵਨ ਤੇ ਆਪਣੀ ਪਕੜ ਹੋਰ ਮਜ਼ਬੂਤ ਕਰ ਲੈਂਦੇ ਹਨ। ਕਿਹਾ ਗਿਆ ਹੈ — ਦੁੱਖ ਦਾ ਮੂੰਹ ਦੇਖਦੇ-ਦੇਖਦੇ ਉਸਦੀ ਡਰਾਉਣੀ ਸੂਰਤ ਨੂੰ ਵਾਰ-ਵਾਰ ਲਲਕਾਰ ਚੁੱਕੇ ਸਨ, ਕਦੇ ਹਾਰ ਨਹੀਂ ਖਾਧੀ।' ਕਦੇ ਕਹੀ ਕੱਢ ਕੇ, ਕਦੇ ਖੁਰਪਾ ਲੈ ਕੇ ਖੇਤ ਵਿਚ ਜੁੱਟੇ ਰਹਿੰਦੇ। ਧੀਰਜ ਤੇ ਜੇਰੇ ਦਾ ਹੀ ਫਲ ਸੀ ਕਿ ਜੀਵਨ ਕੁਝ ਹੱਦ ਤਕ ਚੱਲ ਨਿਕਲਿਆ ਸੀ। ਤਾਂ ਕਿਤੇ ਵਿਆਹ ਦੀ ਸੁਧ ਆਈ। ਕੋਈ ਜ਼ਿਕਰ ਛਿੜਦਾ ਤਾਂ ਨਸਾਂ ਵਿਚ ਬਿਜਲੀ ਦੌੜ ਜਾਂਦੀ। ਉਪਯੋਗਿਤਾ ਦੀ ਅਸਲੀਅਤ ਹਿਤੂ ਲੋਕਾਂ ਸਾਮ੍ਹਣੇ ਰਖਦੇ। ਠੱਗੇ ਜਾਣ ਦਾ ਡਰ ਸੀ। ਪਰ ਉਧਰ 'ਲੜਕੀ ਦੇ ਰੂਪ ਦੇ ਮੋਹ ਨੇ ਘੇਰ ਰਖਿਆ ਸੀ, ਸੈਂਕੜੇ ਕਲੀਆਂ ਚਟਕ ਰਹੀਆਂ ਸਨ, ਖੁਸ਼ਬੂ ਉਡ ਰਹੀ ਸੀ।' ਵੱਡੇ ਭਾਈ ਮੰਨੀ ਦੀ ਸੱਸ ਜੀ ਦੀ ਤੇਜ਼ੀ ਦੇਖ ਖੁਸ਼ ਹੁੰਦੇ। ਕੁਦਰਤ ਦਾ ਰੰਗ ਵੀ ਕੁਝ ਹੋਰ ਦਿਸਦਾ — 'ਕੱਤਕ ਦੀ ਚਾਨਣੀ ਛਿਟਕ ਰਹੀ ਸੀ। ਗੁਲਾਬੀ ਪਾਲਾ ਪੈ ਰਿਹਾ ਸੀ। ਸਵਨ ਜਾਤੀ ਦੀਆਂ ਚਿੜੀਆਂ ਕਿਧਰਿਉਂ ਉੱਡ ਕੇ ਸਰਦੀਆਂ ਭਰ ਲਈ ਇਮਲੀ ਦੇ ਦਰਖ਼ਤ 'ਤੇ ਬਸੇਰਾ ਕਰਨ ਲੱਗੀਆਂ ਸਨ; ਉਨ੍ਹਾਂ ਦੀ ਚੂੰ-ਚੂੰ ਵਧ ਰਹੀ ਸੀ।' ਕਠੋਰ ਦੁੱਖ ਤੇ ਤ੍ਰਾਸ ਵਿਚ ਵੀ ਬਿੱਲੇਸੁਰ ਦੀ ਜ਼ਿੰਦਗੀ ਦੀ ਖਿੱਚ ਢਿੱਲੀ ਨਹੀਂ ਪਈ ਸੀ। ਪ੍ਰਕਿਰਤੀ ਦਾ ਉਨ੍ਹਾਂ ਦਾ ਪਾਠ ਸਜਗ ਤੇ ਸੰਘਣਾ ਸੀ। ਨਿਰਾਲਾ ਲਿਖਦੇ ਹਨ — 'ਬਿੱਲੇਸੁਰ ਰਾਤੀਂ ਚੌਂਤਰੇ ਦੀ ਬੁਰਜੀ ਤੇ ਬੈਠੇ ਦਿਸਦੇ ਸੀ, ਪਹਿਲਾਂ ਸੰਝਾਂ ਵੇਲੇ ਅਰਸ਼ ਵਿਚ ਹਿਰਨੀ-ਹਿਰਨ ਜਿਥੇ ਦਿਸਦੇ ਸਨ, ਹੁਣ ਉਥੇ ਨਹੀਂ ਹਨ।' ਥੱਕ ਹਾਰ ਤੋਂ ਬੇਪ੍ਰਵਾਹ ਬਿੱਲੇਸੁਰ ਭਵਿਖ ਵੱਲ ਦੇਖਦੇ। ਕਿਰਸਾਨੀ ਵਿਚ ਰਸ ਆਉਣ ਲੱਗਾ ਸੀ। ਸ਼ਕਰਕੰਦੀ ਵਾਲੇ ਖੇਤਾਂ ਵਿਚ ਕਦੇ ਮਟਰ ਬੀਜ ਦਿੰਦੇ, ਕਦੇ ਛੋਲੇ। ਇਸ ਅਫ਼ਵਾਹ ਦਾ ਖੰਡਨ ਬਿੱਲੇਸੁਰ ਨੇ ਕਦੇ ਨਹੀਂ ਕੀਤਾ ਕਿ ਉਨ੍ਹਾਂ ਕੋਲ ਸੋਨੇ ਦੀ ਇੱਟ ਵੀ ਹੈ।

ਨਾਵਲ ਦੇ ਅੰਤ ਵਿਚ ਨਿਰਾਲਾ ਦੀ ਮਸ਼ਕੀਆ ਸੁਰ ਪੂਰੇ ਰੰਗ ਵਿਚ ਹੈ। ਠੇਠ

ਦੇਸੀ ਕਿਸਮ ਦਾ ਜਿਊਂਦਾ ਜਾਗਦਾ ਮਜ਼ਾਕ। ਕੰਮ ਵਿਚ ਜੁਟੇ ਬਿੱਲੇਸੁਰ ਨੂੰ ਜਦ ਮੰਨੀ ਦੀ ਸੱਸ ਦਾ ਦਿੱਤਾ ਭਰੋਸਾ ਚੇਤੇ ਆਉਂਦਾ, ਮਨ ਕਿਤੇ ਦਾ ਕਿਤੇ ਜਾ ਪੁੱਜਦਾ।' ਵਿਆਹ ਦੀ ਵੇਲ ਜਿਵੇਂ ਕਲੀਆਂ ਲੈਣ ਲੱਗੀ, ਕੰਮ ਕਰਦੇ ਕਰਦੇ ਬੇਧਿਆਨੇ ਹੋਣ ਲੱਗੇ, ਸਾਹ ਰੁਕ ਰੁਕ ਜਾਣ ਲੱਗੀ, ਰੌਂਗਟੇ ਖੜੇ ਹੋਣ ਲੱਗੇ।' ਆਪਣੇ ਆਪ ਉਤੇ ਕੁਰਬਾਨ ਹੋ ਕੇ ਪੂਜਾ ਕਰਨ ਵੇਲੇ ਵੀ ਸ਼ੀਸ਼ਾ ਦੇਖਦੇ, 'ਅੱਖਾਂ ਤੇ ਭਵਾਂ ਚਾੜ੍ਹ ਕੇ, ਉਤਾਰ ਕੇ, ਗਲ੍ਹਾਂ ਫੁਲਾ ਕੇ, ਪਿਚਕਾ ਕੇ, ਬੁਲ੍ਹ ਫੁਲਾ ਕੇ ਚੜ੍ਹਾ ਕੇ।' ਘਰੋਂ ਨਿਕਲਦੇ ਤਾਂ ਚੰਗੇ ਸ਼ਗਨ ਹੁੰਦੇ ਜਿਵੇਂ ਭਰਿਆ ਹੋਇਆ ਘੜਾ। ਘੜੇ ਵਾਲੀ ਮਜ਼ਾਕ ਵਿਚ ਪੁੱਛਦੀ, 'ਮੂੰਹ ਮਿੱਠਾ ਕਦ ਕਰਵਾ ਰਹੇ ਹੋ ? ਕੁਦਰਤ ਦੇ ਉਹੀ ਰੂਪ ਨਵੀਂ ਝਲਕ ਦਿੰਦੇ। ਨਿਰਾਲਾ ਕੁਦਰਤ ਨੂੰ ਵੀ ਦੇਖਦੇ ਹਨ ਤੇ ਬਿੱਲੇਸੁਰ ਦੀ ਮਾਨਸਿਕ ਚਾਲ-ਢਾਲ ਵੀ। 'ਬਿੱਲੇਸੁਰ ਵਧਦੇ ਗਏ। ਸ਼ਮਸ਼ੇਰ ਗੰਜ ਦਾ ਬਰਹਨਾ ਮਿਲਿਆ। ਇਕ ਥਾਂ ਕੁਝ ਖਜੂਰ ਅਤੇ ਤਾੜ ਦੇ ਰੁੱਖ ਦਿੱਸੇ। ਸਾਮ੍ਹਣੇ ਖੇਤ, ਹਰਿਆਲੀ ਲਹਿਰਾਉਂਦੀ ਹੋਈ। ਤ੍ਰੇਲ ਤੇ ਸੂਰਜ ਦੀਆਂ ਕਿਰਨਾਂ ਪੈ ਰਹੀਆਂ ਸਨ। ਅੱਖਾਂ ਤੇ ਭਾਂਤ ਸੁਭਾਂਤਾ ਰੰਗ ਚੜ੍ਹ ਉਤਰ ਰਿਹਾ ਸੀ। ਦਿਲ ਵਿਚ ਗੁਦਗੁਦੀ ਪੈਦਾ ਹੋ ਰਹੀ ਸੀ। ਪੈਰ ਤੇਜ਼ ਉੱਠ ਰਹੇ ਸਨ।' ਅੱਗੇ ਅੰਬ ਤੇ ਮਹੂਏ ਦੀਆਂ ਡਾਰਾਂ ਤੇ ਨਜ਼ਰ ਜਾਂਦੀ। ਜਾੜੇ ਦੀ ਸੁਨਹਿਰੀ ਧੁੱਪ। ਨਿਰਾਲਾ ਦੇ ਸ਼ਬਦ ਹਨ — 'ਸਾਰੀ ਦੁਨੀਆ ਸੋਨੇ ਦੀ ਜਾਪੀ। ਗਰੀਬੀ ਵਾਲਾ ਰੰਗ ਉੱਡ ਗਿਆ।' ਹੁਣ ਬਿੱਲੇਸੁਰ ਦਾ ਮਨ ਹਵਾ ਨਾਲ ਲਹਿਲਹਾਉਂਦੀਆਂ ਹਰੀਆਂ ਤਰੰਗਾਂ ਨਾਲ ਜਾ ਮਿਲਦਾ। ਬਿੱਲੇਸੁਰ ਵਿਆਹ ਤੈਅ ਕਰਕੇ ਪਿੰਡ ਪਰਤੇ ਤਾਂ ਜਾਪਿਆ ਜਿਵੇਂ ਕੋਈ ਕਿਲ੍ਹਾ ਫਤਹਿ ਕਰ ਲਿਆ ਹੋਵੇ। ਖੈਰਾਤੀ ਵੀ ਕਿਵੇਂ ਪਿੱਛੇ ਰਹਿੰਦੇ। ਨਾਈ, ਕਹਾਰ, ਬਹਿਲੀ ਵਾਲੇ, ਚਮਾਰ, ਚੌਕੀਦਾਰ ਸਭ ਨੇੜੇ ਢੁੱਕਣ ਲੱਗੇ। ਜਦ ਗੁਆਂਢੀ ਜ਼ਿਮੀਂਦਾਰ ਠਾਕੁਰ ਨੇ ਜੰਞ ਲਈ ਆਪਣਾ ਘੋੜਾ ਦੇਣਾ ਚਾਹਿਆ, ਬਿੱਲੇਸੁਰ ਨੇ ਗ਼ੈਰਤ ਥੋਚ ਕੇ ਕਿਹਾ — 'ਅਸੀਂ ਗਰੀਬ ਬ੍ਰਾਹਮਣ, ਬ੍ਰਾਹਮਣ ਵਾਂਗ ਜਾਵਾਂਗੇ।' ਨਾਵਲ ਦਾ ਅਖੀਰਲਾ ਵਾਕ ਹੈ — 'ਚਾਰ ਦਿਨਾਂ ਪਿਛੋਂ ਵਹੁਟੀ ਲੈ ਕੇ ਬਿੱਲੇਸੁਰ ਘਰ ਪਰਤੇ। ਫੇਰ ਆਪਣੇ ਧਨੀ ਹੋਣ ਦਾ ਰਾਜ਼ ਜਿਊਂਦੇ ਜੀਅ ਖੁਲ੍ਹਣ ਨਾ ਦਿੱਤਾ।' ਗੁੱਝਾ ਅਰਥ ਇਹ ਕਿ ਜੇਰੇ ਨਾਲ ਹੀ ਜੀਵਨ ਚਲਾਉਣਾ ਸੀ। ਧਨੀ ਹੋਣ ਦਾ ਰਾਜ਼ ਸਿਰਫ ਰਾਜ਼ ਸੀ। ਨਿਰਾਲਾ ਨੂੰ ਜੇ ਨਾਵਲ ਦਾ ਇਹ ਆਮ ਜਿਹਾ ਅੰਤ ਪਾਠਕ ਦੀ ਦ੍ਰਿਸ਼ਟੀ ਤੋਂ ਧੱਕੇ ਭਰਿਆ ਜਾਪਿਆ ਤਾਂ ਇਸ ਲਈ ਕਿ ਕਥਾ ਦੇ ਨਾਇਕ ਬਿੱਲੇਸੁਰ ਦਾ ਘੋਲ ਅਜੇ ਵੀ ਅਧੂਰਾ ਹੀ ਸੀ ਅਤੇ ਸ਼ਾਇਦ ਉਸਦੇ ਜੀਵਨ ਵਿਚ ਇਸ ਨਾਲੋਂ ਵੱਖਰਾ ਕੁਝ ਹੋਣ ਵਾਲਾ ਵੀ ਨਹੀਂ ਸੀ। ਇਹੋ ਤਾਕਤ ਦਿਲ ਨੂੰ ਬਲ ਦੇਣ ਵਾਲੀ ਜਾਪੀ ਤਾਂ ਇਸ ਲਈ ਕਿ ਬਹੁਤ ਸਾਰੀਆਂ ਤ੍ਰਾਸਦਿਕ ਭਿਆਨਕ ਹਾਲਤਾਂ ਵੀ ਬਿੱਲੇਸੁਰ ਦੀ ਡੂੰਘੀ ਜੀਵਨ-ਜਾਚ ਨੂੰ ਖ਼ਤਮ ਨਹੀਂ ਕਰ ਸਕੀਆਂ ਸਨ। ਕਹਿਣ ਦੀ ਲੋੜ ਨਹੀਂ ਕਿ ਵਿਸ਼ੇਸ਼ਤਾ ਜਾਂ ਮਹਾਨਤਾ ਦੇ ਮਿੱਥ ਨੂੰ ਤੋੜ ਕੇ ਨਿਰੀ ਸਾਧਾਰਨਤਾ ਜਾਂ ਮਾਮੂਲੀਪਨ ਵਿਚ ਬਿੱਲੇਸੁਰ ਨਾਇਕ ਸਾਬਤ ਹੁੰਦੇ ਹਨ। ਹੋਰਾਂ ਤੇ ਹੱਸਣ ਵਾਲੇ ਬਹੁਤ ਹੋਣਗੇ, ਬਿੱਲੇਸੁਰ ਆਪਣੇ ਆਪ ਤੇ ਹੱਸਦੇ ਹਨ। ਉਪਰ ਨੂੰ ਦੇਖਦਿਆਂ ਵਿਆਹ ਦੀ ਆਪਣੀ ਡਾਢੀ ਤਾਂਘ ਜਾਂ ਬੇਚੈਨੀ ਤੇ ਹੱਸਦੇ ਹਨ। ਸੋਨੇ ਦੀ ਇੱਟ ਨੂੰ ਲੈ ਕੇ ਆਪਣੇ ਬਹੁਤ ਪ੍ਰਚਾਰੇ ਝੂਠ ਤੇ ਹੱਸਦੇ ਹਨ। ਨਿਰਾਲਾ ਦਾ ਵਿਅੰਗ ਭਰਿਆ

ਯਥਾਰਥਵਾਦ 'ਬਿੱਲੇਸੁਰ ਬੱਕਰੀਆਂ ਵਾਲਾ' ਵਿਚ ਉਹ ਰੂਪ ਧਾਰਦਾ ਹੈ ਜਿਸ ਵਿਚ ਹਾਸਾ-ਮਜ਼ਾਕ ਅਤੇ ਤ੍ਰਾਸਦਿਕ ਚੋਟ ਨੂੰ ਇਕੱਠਿਆਂ ਹੀ ਸਾਧ ਲੈਣ ਦੀ ਕਲਾ ਛੁਪੀ ਹੋਈ ਹੈ।

ਨਿਰਾਲਾ ਨੇ ਜਾਨਕੀ ਵੱਲਭ ਸ਼ਾਸਤਰੀ ਨੂੰ ਪੱਤਰ ਲਿਖਦੇ ਹੋਏ 'ਕੁਲੀਭਾਟ' ਬਾਰੇ ਲਿਖਿਆ ਸੀ 'ਬਣਦਾ ਵਿਗੜਦਾ ਕੁਝ ਤਾਂ ਹੋ ਹੀ ਗਿਆ ਹੈ।' ਉਨ੍ਹਾਂ ਨੂੰ ਹੀ ਦੂਜੇ ਪੱਤਰ ਵਿਚ ਲਿਖਿਆ — 'ਚਮੇਲੀ' ਮਗਰੋਂ 'ਬਿੱਲੇਸੁਰ ਬਕਰਿਹਾ' ਰੂਪਾਭ ਵਿਚ ਛਪੇਗਾ। ਇਸੇ ਅੰਕ ਵਿਚ ਪੜ੍ਹਨਾ। ਇਹ ਵਧੇਰੇ ਚੰਗੀ ਚੀਜ਼ ਹੈ।' 1939-1941 ਤਕ ਨਿਰਾਲਾ 'ਚਮੇਲੀ' ਅਤੇ 'ਬਿੱਲੇਸੁਰ ਬੱਕਰੀਆਂ ਵਾਲਾ ਨੂੰ ਪੂਰਾ ਕਰਨ ਵਿਚ ਰੁੱਝੇ ਸਨ। 'ਚਮੇਲੀ' ਨਾਵਲ ਅਧੂਰਾ ਹੀ ਰਿਹਾ, ਜਦ ਕਿ 'ਬਿੱਲੇਸੁਰ ਬੱਕਰੀਆਂ ਵਾਲਾ' ਨੇ ਨਾਵਲੀ ਯਥਾਰਥਵਾਦ ਦੇ ਢਾਂਚੇ ਵਿਚ ਇਕ ਨਵਾਂ ਪ੍ਰਤਿਮਾਨ ਕਾਇਮ ਕੀਤਾ। 'ਬਹਿਰੰਗ ਚਿਤ੍ਰਣ ਦੀ ਇਹੋ ਤਕਨੀਕ' ਕਾਲੇ ਕਾਰਨਾਮੇ' ਨਾਵਲ ਵਿਚ ਨਵਾਂ ਰੂਪ ਧਾਰਦੀ ਹੈ। ਇਥੇ ਵੀ ਉਹੋ ਕੁਦਰਤ ਦਾ ਚਿਤ੍ਰਣ ਹੈ ਅਤੇ ਹਾਲਾਤ ਤੋਂ ਪੈਦਾ ਹੋਏ ਤ੍ਰਾਸ ਦੀ ਉਹੋ ਜਿਹੀ ਅਨੁਭੂਤੀ ਹੈ। 'ਕੁਲੀਭਾਟ' ਵਿਚ ਨਿਰਾਲਾ ਕੁਲੀ ਦਾ ਜੀਵਨ ਚਰਿਤਰ ਲਿਖਣਾ ਚਾਹੁੰਦੇ ਹਨ ਅਤੇ ਖ਼ੁਦ ਵੀ ਕਹਾਣੀ ਦੇ ਇਕ ਪਾਤਰ ਹਨ। 'ਬਿੱਲੇਸੁਰ ਬਕਰੀਆਂ ਵਾਲਾ ਉਸ ਅਰਥ ਵਿਚ ਜੀਵਨ ਚਰਿਤਰ ਨਹੀਂ, ਨਾ ਨਿਰਾਲਾ ਇਥੇ ਕਹਾਣੀ ਦੇ ਪਾਤਰ ਹਨ। ਬਿੱਲੇਸੁਰ ਦੇ ਜੀਵਨ ਦੀਆਂ ਕੁਝ ਹੀ ਰੂਪ-ਰੇਖਾਵਾਂ ਉਕਰੀਆਂ ਗਈਆਂ ਹਨ ਜਿਨ੍ਹਾਂ ਨੂੰ ਨਿਰਾਲਾ ਤਿੰਨ ਛੋਟੀਆਂ-ਵੱਡੀਆਂ ਕਹਾਣੀਆਂ ਦਾ ਜੋੜ ਦੱਸਦੇ ਹਨ। ਪਰ 'ਬਿੱਲੇਸੁਰ ਬੱਕਰੀਆਂ ਵਾਲਾ ਵਿਚ ਸਭ ਤੋਂ ਮਹੱਤਵਪੂਰਣ ਹੈ-ਕਥਾ-ਨਾਇਕ ਦੀ ਜੀਵਨ-ਜਕੜ ਦਾ ਚਿਤ੍ਰਣ ਅਤੇ ਜਨਪਦੀ ਪ੍ਰਕਿਰਤੀ ਅਤੇ ਪਰਿਵੇਸ਼ ਦੇ ਢਾਂਚੇ ਵਿਚ ਮਾਨਵ ਸੁਭਾਉ ਦਾ ਡੂੰਘਾ ਚਿਤ੍ਰਣ। ਮਹੱਤਵਪੂਰਣ ਹੈ ਠੇਠ ਹਿੰਦੀ ਦੀ ਜਾਤੀਗਤ ਪ੍ਰਕ੍ਰਿਤੀ ਦਾ ਇਹ ਗੱਦ-ਰੂਪ ਜਿਹੜਾ ਨਾਵਲ ਵਿਚ ਨਿਬੰਧ, ਰੇਖਾ-ਚਿੱਤਰ, ਸੰਸਮਰਣ ਅਤੇ ਜੀਵਨੀ ਵਰਗੇ ਰੂਪਾਂ ਨੂੰ ਆਪਣੇ ਅੰਦਰ ਸਮੋ ਲੈਂਦਾ ਹੈ। 'ਬਿੱਲੇਸੁਰ ਬੱਕਰੀਆ ਵਾਲਾ' ਨਿਰਾਲਾ ਦਾ ਅਜਿਹਾ ਨਾਵਲ ਹੈ ਜਿਹੜਾ ਹਿੰਦੀ ਨਾਵਲ ਦੇ ਕਿਸੇ ਸਮੇਂ ਦੇ ਆਦਰਸ਼ਵਾਦ ਜਾਂ ਸੁਧਾਰਵਾਦ ਉਤੇ ਕਿੰਤੂ ਕਰਦਾ ਹੈ। ਨਿਰਾਲਾ ਦੀ ਨਜ਼ਰ ਵਿਚ ਇਹ ਸਰਲ ਆਦਰਸ਼ਵਾਦ ਯੁਗ ਸ਼ੁਰੂ ਕਰਨ ਦੇ ਪ੍ਰਗਟਾਵੇ ਦੇ ਰਾਹ ਦਾ ਰੋੜਾ ਹੈ। ਨਵੇ ਨਾਵਲ ਰੂਪ ਦੀ ਖੋਜ ਕਰਦਿਆਂ ਨਿਰਾਲਾ ਇਕ ਲੜਾਕੂ ਤਾਉ ਨੂੰ ਵੀ ਮਹੱਤਵ ਦੇ ਰਹੇ ਸਨ। ਉਨ੍ਹਾਂ ਦੇ ਹੀ ਸ਼ਬਦ ਹਨ, 'ਰਾਜਨੀਤਕ ਮੈਦਾਨ ਵਿਚ ਜਿਵੇ ਵੱਡੀਆਂ ਵੱਡੀਆਂ ਲੜਾਈਆ ਲਈ ਸਿਰ ਚੁੱਕਣਾ ਜ਼ਰੂਰੀ ਹੈ, ਉਸੇ ਤਰ੍ਹਾਂ ਸਾਹਿਤ ਦੇ ਮੈਦਾਨ ਵਿਚ ਵੀ, ਅਤੇ ਚੂੰਕਿ ਅਜੇ ਇਸ ਲੜਾਈ ਦੇ ਸਾਡੇ ਸਾਹਿਤ ਵਿਚ ਕਿਧਰੇ ਵੀ ਨਜ਼ਾਰੇ ਨਹੀਂ ਦਿਸਦੇ ਪਏ, ਇਸ ਲਈ ਸਾਹਿਤ ਦੇ ਮੁਖ ਚਿਤ੍ਰਣ-ਅੰਗ ਨਾਵਲਾ ਦੀ ਇਹ ਦੁਰਦਸ਼ਾ ਹੈ। (ਸੰਪਾਦਕੀ 'ਸੁਧਾ' ਮਾਸਿਕ, ਲਖਨਊ, ਅਗਸਤ 1930) ਨਿਰਾਲਾ ਨੇ ਆਪਣੇ ਹੀ ਨਾਵਲਾ ਵਿਚ ਇਹ ਨਵਾਂ ਤਾਉ ਪ੍ਰਗਟ ਕਰਨ ਲਈ ਲਗਭਗ ਇਕ ਦਹਾਕੇ ਦਾ ਸਮਾਂ ਲਿਆ। ਬਿੱਲੇਸੁਰ ਦੇ ਸਾਧਾਰਣ ਦਿਸਣ ਵਾਲੇ ਜੀਵਨ-ਘੋਲ ਵਿਚ ਇਹ ਤਾਉ ਮੌਜੂਦ ਹੈ, ਭਾਵੇਂ ਇਹ ਅਪ੍ਰਤੱਖ ਰੂਪ ਵਿਚ ਹੀ ਹੈ। ਮਹਾਵੀਰ ਦੀ ਮੂਰਤ ਵਿਚ ਡੂੰਘੀ ਸ਼ਰਧਾ ਕੇਂਦ੍ਰਿਤ ਕਰਦਿਆਂ, ਸ਼ਰਧਾ

ਟੁੱਟਣ ਤੇ ਉਸੇ ਉਤੇ ਚੋਟ ਕਰਨਾ ਮਾਮੂਲੀ ਘਟਨਾ ਨਹੀਂ ਹੈ। ਅੱਜ ਇਸ ਘਟਨਾ ਦੇ ਲੁਕਵੇਂ ਅਰਥ ਹੋਰ ਡੂੰਘੇ ਜਾਪਦੇ ਹਨ। ਕਿਧਰੇ ਵਧੇਰੇ ਅਰਥ ਦੇਣ ਵਾਲੇ ਅਤੇ ਪ੍ਰਤੀਕਾਤਮਕ। 'ਬਿੱਲੇਸੁਰ ਬਕਰਿਹਾ' ਨਾਵਲ ਦੇ ਔਸਤ ਰੂਪ ਨੂੰ ਤਬਾਹ ਕਰਦਿਆਂ ਨਵੇਂ ਨਾਵਲ ਰੂਪ ਦੀ ਖੋਜ ਕਰਨ ਵਾਲਾ ਨਾਵਲ ਹੈ ਜਿਹੜਾ ਹਿੰਦੀ ਦੀ ਠੇਠ ਆਪਣੀ ਨਿੱਜੀ ਧਰਤ ਉਤੇ ਆਧਾਰਿਤ ਹੈ। ਇਸੇ ਦ੍ਰਿਸ਼ਟੀ ਤੋਂ ਇਕ ਨਵੇਂ ਯੁਗ-ਪਲਟਾਊ ਦਾ ਸਿਹਰਾ ਵੀ ਉਸਦੇ ਸਿਰ ਬੱਝਦਾ ਹੈ।

**— ਪਰਮਾਨੰਦ ਸ੍ਰੀਵਾਸਤਵ**

I

# 1

'ਬਿੱਲੇਸੁਰ' ਨਾਂ ਦਾ ਸ਼ੁਧ ਰੂਪ ਬੜੇ ਤਰੀਕੇ ਨਾਲ ਪਤਾ ਲਗਿਆ — 'ਬਿੱਲੇਸ਼ਵਰ' ਹੈ। ਪੂਰਬੀ ਡਵੀਜ਼ਨ ਵਿਚ ਜਿਥੋਂ ਦਾ ਇਹ ਨਾਂ ਹੈ, ਲੋਕ ਵਧੇਰੇ ਕਰਕੇ 'ਬਿੱਲੇਸੁਰ' ਹੀ ਕਹਿੰਦੇ ਹਨ। ਇਸ ਦਾ ਕਾਰਣ ਇਹ ਹੈ ਕਿ ਪੂਰਬ ਵਿਚ ਇਸ ਨਾਂ ਦਾ ਪ੍ਰਤਿਸ਼ਠਤ ਸ਼ਿਵ ਹੈ। ਹੋਰ ਕਿਤੇ ਇਹ ਨਾਂ ਨਹੀਂ ਮਿਲੇਗਾ। ਇਸ ਲਈ ਭਾਸ਼ਾ ਵਿਗਿਆਨ ਦੀ ਦ੍ਰਿਸ਼ਟੀ ਤੋਂ ਇਹ ਬੜਾ ਗੌਰਵਸ਼ਾਲੀ ਹੈ। 'ਬਕਰਿਹਾ' ਜਿਥੋਂ ਦਾ ਸ਼ਬਦ ਹੈ ਉਥੇ 'ਬੋਕਰਿਹਾ' ਕਹਿੰਦੇ ਹਨ। ਉਥੇ ਬੱਕਰੀ ਨੂੰ 'ਬੋਕਰੀ' ਕਹਿੰਦੇ ਹਨ। ਮੈਂ ਇਸ ਦਾ ਹਿੰਦੁਸਤਾਨੀ ਰੂਪ ਬਣਾ ਲਿਆ ਹੈ। 'ਹਾ' ਦਾ ਪ੍ਰਯੋਗ ਹਨਨ ਦੇ ਅਰਥ ਵਿਚ ਨਹੀਂ, ਪਾਲਣ ਦੇ ਅਰਥ ਵਿਚ ਹੈ।

ਬਿੱਲੇਸੁਰ ਜਾਤੀ ਦੇ ਬ੍ਰਾਹਮਣ ਤਰਾਈ ਦੇ ਇਲਾਕੇ ਦੇ ਸੁਕਲ ਹਨ। ਖੇਮੇ ਵਾਲੇ ਦੇ ਪੁੱਤਰ ਖਿਆਮ ਵਾਂਗ ਕਿਸੇ ਬੱਕਰੀ ਵਾਲੇ ਦੇ ਪੁੱਤਰ 'ਬਕਰਿਹਾ' ਨਹੀਂ। ਪਰ ਤਰਾਈ ਦੇ ਇਲਾਕੇ ਦੇ ਸ਼ੁਕਲ ਨੂੰ ਸੰਸਾਰ 'ਚੋਂ ਪਾਰ ਲੰਘਣ ਦਾ ਮੌਕਾ ਨਹੀਂ ਮਿਲਿਆ ਤਾਂ ਹੀ ਬੱਕਰੀਆਂ ਪਾਲਣ ਦਾ ਧੰਦਾ ਸ਼ੁਰੂ ਕੀਤਾ। ਪਿੰਡ ਵਾਲੇ ਏਸੇ ਪਦਵੀ ਨਾਲ ਸੰਬੋਧਨ ਕਰਨ ਲੱਗੇ।

ਹਿੰਦੀ ਭਾਸ਼ਾ ਸਾਹਿਤ ਵਿਚ ਰਸ ਦੀ ਕਮੀ ਰਹੀ ਹੈ। ਪਰ ਹਿੰਦੀ ਬੋਲਣ ਵਾਲਿਆਂ ਦੇ ਜੀਵਨ ਵਿਚ ਰਸ ਦੀ ਕੋਈ ਜਮਨਾ ਵਹਿੰਦੀ ਰਹਿੰਦੀ ਹੈ। ਵੀਹਵੀਂ ਸਦੀ ਦੀ ਸਾਹਿਤਧਾਰਾ ਉਹਨਾਂ ਦੇ ਪੁਰਾਣੇ ਜੀਵਨ ਵਿਚ ਮਿਲਦੀ ਹੈ। ਉਦਾਹਰਣ ਦੇ ਤੌਰ ਤੇ ਇਕਲਾ ਬਿੱਲੇਸੁਰ ਘਰਾਣਾ ਹੀ ਕਾਫੀ ਹੈ ਬਿਲੇਸੁਰ ਹੁਰੀਂ ਚਾਰੇ ਭਰਾ ਆਧੁਨਿਕ ਸਾਹਿਤ ਦੇ ਸਾਰੇ ਪੜਾਅ ਪੂਰੇ ਕਰ ਦਿੰਦੇ ਹਨ।

ਬਿੱਲੇਸੁਰ ਦੇ ਪਿਤਾ ਦਾ ਨਾਂ ਮੁਕਤਾ ਪ੍ਰਸਾਦ ਸੀ; ਐਨਾ ਸ਼ੁਧ ਨਾਂ ਕਿਉਂ ਸੀ ਇਹ ਪਤਾ ਨਹੀਂ; ਨਾ ਹੀ ਉਹਨਾਂ ਦੇ ਪਿਤਾ ਪੰਡਤ ਸਨ। ਮੁਕਤਾ ਪ੍ਰਸਾਦ ਦੇ ਚਾਰ ਮੁੰਡੇ ਹੋਏ ਮੰਨੀ, ਲਲਈ, ਬਿੱਲੇਸੁਰ ਤੇ ਦੁਲਾਰੇ। ਨਾਂ ਉਹਨਾਂ ਨੇ ਆਪ ਰੱਖੇ ਪਰ ਇਹ ਸ਼ੁਧ ਨਾਂ ਹਨ। ਉਹਨਾਂ ਨੂੰ ਬੁਲਾਉਣ ਦੇ ਨਾਂ ਉਹਨਾਂ ਦੇ ਗੁਣ ਅਨੁਸਾਰ ਅਲਗ ਅਲਗ ਹਨ। ਮੰਨੀ ਸਾਲ ਕੁ ਦਾ ਹੋਇਆ, ਪਿਤਾ ਨੇ ਬੱਚੇ ਨੂੰ ਧੌਣ ਉਠਾ ਕੇ ਅੱਖਾਂ ਝਮਕਦੇ ਬੈਠੇ ਦੇਖਿਆ ਤਾਂ 'ਗੱਪੂਆ' ਕਹਿ ਕੇ ਬੁਲਾਉਣਾ ਸ਼ੁਰੂ ਕੀਤਾ, ਪਿਆਰ ਨਾਲ 'ਗੱਪੂ'। ਦੂਜੇ ਮੁੰਡੇ ਲਲਈ ਦਾ ਰੰਗ ਨਿਖਰ ਆਇਆ ਸੀ। ਅੱਖਾਂ ਭੂਰੀਆਂ, ਸੁਭਾਅ ਪੱਖੋਂ ਵੀ ਅਲੱਗ ਤਰ੍ਹਾਂ ਦੇ ਹੀ, ਪਿਤਾ ਨੇ ਨਾਮ ਰਖਿਆ 'ਭਰਰਾ।' ਆਦਰ ਨਾਲ 'ਭੁਰੂ।' ਬਿੱਲਸੁਰ ਦੇ ਨਾਂ ਵਿਚ ਹੀ ਗੁਣ ਸੀ; ਪਿਤਾ 'ਬਿਲੂਆ', ਆਦਰ ਨਾਲ 'ਬਿੱਲੂ' ਕਹਿਣ ਲੱਗੇ। ਦੁਲਾਰੇ ਰੱਬ ਵਲੋਂ ਹੀ ਖ਼ਤਨਾ ਕਰਵਾ ਕੇ ਆਇਆ ਸੀ, ਪਿਤਾ ਨੂੰ

ਨਾਮਕਰਨ ਵਿਚ ਅਸਾਨੀ ਹੋਈ। ਪਿਤਾ ਨੇ 'ਕੱਟੂਆ' ਕਹਿ ਕੇ ਬਲਾਉਣਾ ਸ਼ੁਰੂ ਕੀਤਾ, ਆਦਰ ਨਾਲ 'ਕੱਟੂ।'

ਬਦਕਿਸਮਤੀ ਨਾਲ ਮੁਕਤਾ ਪ੍ਰਸਾਦ ਹੁਰੀਂ ਆਪਣੇ ਪੁੱਤਰਾਂ ਨੂੰ ਵਧਦੇ ਫੁਲਦੇ ਵੇਖਣ ਤੋਂ ਪਹਿਲਾਂ ਹੀ ਦੁਨੀਆ ਤੋਂ ਕੂਚ ਕਰ ਗਏ। ਪਤਨੀ ਉਹਨਾਂ ਦੀ ਦੇਖ-ਭਾਲ ਕਰਦੀ ਰਹੀ। ਪਰ ਉਹ ਵੀ ਪੀਹ ਕੇ, ਚੌਂਕਾ ਭਾਂਡਾ ਕਰਕੇ, ਪਾਥੀਆਂ ਪੱਥ ਕੇ, ਡੰਗਰ ਚਾਰਨੇ, ਰੋਟੀਆਂ ਪਕਾ ਕੇ, ਛੋਟੇ ਜੇਹੇ ਬਾਗ਼ ਦੇ ਅੰਬ-ਮਹੂਏ ਚੁਣ ਕੇ, ਮੁੰਡਿਆਂ ਨੂੰ ਖੇਤੀ ਦੇ ਕੰਮ 'ਚ ਲਗਾ ਕੇ ਅੱਲ੍ਹਾ ਨੂੰ ਪਿਆਰੀ ਹੋ ਗਈ। ਖਹਿਬਾਜੀ ਕੰਮ ਵਿਚ ਵਿਘਨ ਪੈਦਾ ਕਰਦੀ ਹੈ। ਫਲਸਰੂਪ ਚਹੁੰ ਭਰਾਵਾਂ ਦੇ ਦੋ ਦੋ ਟੋਲੇ ਬਣ ਗਏ। ਮੰਨੀ ਤੇ ਬਿੱਲੇਸੁਰ ਇਕ ਪਾਸੇ, ਲਲਈ ਤੇ ਦੁਲਾਰੇ ਦੂਜੇ ਪਾਸੇ, ਜਿਵੇ ਸਨਾਤਨ ਧਰਮੀ ਤੇ ਆਰੀਆ ਸਮਾਜੀ। ਕੁਝ ਦਿਨ ਤਾਂ ਇਸੇ ਤਰ੍ਹਾਂ ਚਲਿਆ ਫੇਰ ਇਹਨਾਂ ਦੀਆਂ ਵੀ ਸ਼ਾਖਾਵਾ ਫੁੱਟ ਆਈਆਂ ਜਿਵੇਂ ਵੈਸ਼ਣਵ ਅਤੇ ਸਾਕਤ ਵੈਦਕ ਤੇ ਵਿਤੰਡਵਾਦੀ। ਮਗਰੋ ਸਾਰਿਆਂ ਦੀ ਆਪਣੀ ਆਪਣੀ ਡਫਲੀ ਆਪਣਾ ਆਪਣਾ ਰਾਗ।

ਸਨਾਤਨ ਧਰਮ ਅਨੁਸਾਰ ਮੰਨੀ ਦੁੱਖੀ ਹੋਏ ਕਿ ਤਰਾਈ ਇਲਾਕੇ ਦੇ ਸ਼ੁਕਲ ਹੋਣ ਕਾਰਣ ਉਹਨਾਂ ਨਾਲ ਕੋਈ ਆਪਣੀ ਕੁੜੀ ਹੀ ਨਹੀਂ ਵਿਆਹ ਰਿਹਾ। ਪਰ ਵਿਆਹ ਜ਼ਰੂਰੀ ਹੈ, ਇਸ ਲੋਕ ਵਾਸਤੇ ਵੀ ਅਤੇ ਪ੍ਰਲੋਕ ਵਾਸਤੇ ਵੀ। ਮਾਂ-ਪਿਉ ਗੁਜ਼ਰ ਗਏ ਹਨ, ਪਾਣੀ ਤਾਂ ਉਹਨਾਂ ਨੂੰ ਮਿਲ ਜਾਂਦਾ ਹੈ ਪਰ ਮਾਤਾ ਜੀ ਨੂੰ ਵੜੀਆਂ ਨਹੀ ਮਿਲਦੀਆਂ। ਬਿਨਾਂ ਔਰਤ ਦੇ ਘਰ ਵਿਚ ਪ੍ਰੇਤਾ ਦਾ ਵਾਸ ਹੋ ਜਾਂਦਾ ਹੈ। ਵਿਚਾਰ ਅਨੁਸਾਰ ਮੰਨੀ ਗੱਲਬਾਤ ਕਰਦਾ ਅਤੇ ਜਿਥੇ ਕਿਤੇ ਅਨਾਥ ਦੀ ਲੜਕੀ ਦੇਖਦਾ ਡੋਰੇ ਪਾਉਣੇ ਸ਼ੁਰੂ ਕਰ ਦਿੰਦਾ। ਇਕ ਥਾਂ ਕੁੰਡੀ ਅੜ ਗਈ। ਕਹਿਣ ਦੀ ਲੋੜ ਨਹੀਂ ਅਜਿਹੇ ਵਿਆਹ ਵਿਚ ਗੱਲੀਂ ਬਾਤੀਂ ਤਰਕੀਬ ਲੜਾਉਣੀ ਹੁੰਦੀ ਹੈ। ਭਾਵ ਝੂਠ ਦਾ ਹੀ ਬੋਲਬਾਲਾ; ਮਤਲਬ ਕਿ ਇਕ ਪੈਸੇ ਦੀ ਹੈਸੀਅਤ ਇਕ ਲੱਖ ਰੁਪਏ ਦੀ ਦੱਸੀ ਜਾਦੀ ਹੈ। ਮੰਨੀ ਦੇ ਵਿਆਹ ਵਿਚ ਇੰਝ ਹੀ ਹੋਇਆ। ਕੁੜੀ ਨੇ ਮਾਂ ਦਾ ਦੁੱਧ ਛੱਡਿਆ ਹੀ ਸੀ, ਮਾਂ ਵਿਧਵਾ ਸੀ, ਕਿਹਾ ਗਿਆ ਕਿ ਦੋ ਤਿੰਨ ਸੌ ਰੁਪਏ ਲੈ ਕੇ ਕੀ ਕਰੇਗੀ ਜਦੋਂ ਕਿ ਉਹਦਾ ਅਜੇ ਦਸ ਵਰ੍ਹੇ ਹੋਰ ਪਾਲਣ ਪੋਸ਼ਣ ਕਰਨਾ ਹੈ, — ਉਥੇ ਚਲ ਕੇ ਹੀ ਰਹੋ, ਦੁੱਧ-ਘਿਉ ਖਾਓ ਅਤੇ ਰਾਣੀ ਵਾਂਗ ਕੁੜੀ ਦਾ ਪਾਲਣ ਪੋਸ਼ਣ ਕਰੋ। ਗੱਲ ਮਾਂ ਨੂੰ ਜਚ ਗਈ। ਮੰਨੀ ਤਦ ਤੀਹਾਂ ਦੇ ਸਨ ਪਰ ਕਿਉਂਕਿ ਕੱਦ ਛੋਟਾ ਸੀ, ਇਸ ਲਈ ਉਮਰ ਦੱਸੀ ਗਈ ਅਠਾਰਾਂ ਉੱਨ੍ਹੀਆਂ ਦੀ। ਮੁੱਛਾਂ ਵੀ ਉਸ ਤਰ੍ਹਾਂ ਦੀਆਂ ਨਹੀਂ ਸਨ। ਗੱਲ ਬਣ ਗਈ।

ਮੰਨੀ ਦੇ ਖੇਤਾਂ ਨੇੜੇ ਇਕ ਝਾੜੀ ਹੈ। ਕਹਿੰਦੇ ਨੇ ਉਥੇ ਦੇਵਤਾ ਝਾੜ ਖੰਡੇਸ਼ਵਰ ਰਹਿੰਦੇ ਹਨ। ਇਕ ਦਿਨ ਸ਼ਾਮ ਵੇਲੇ, ਮੰਨੀ ਧੂਫ-ਬੱਤੀ, ਅਗਰ ਚੰਦਨ, ਫੁੱਲ-ਫਲ ਤੇ ਜਲ ਲੈ ਕੇ ਚੌਂਕੜੀ ਮਾਰ ਕੇ ਉਹਨਾਂ ਦੀ ਪੂਜਾ ਕਰਦੇ ਰਹੇ। ਪਤਾ ਨਹੀਂ ਕੀ ਕੀ ਕਹਿੰਦੇ ਰਹੇ। ਫਿਰ ਵਾਪਸ ਆ ਕੇ ਖਾਣਾ ਖਾ ਕੇ ਲੰਮੇ ਪੈ ਗਏ ਅਤੇ ਪਹਿਰ ਰਾਤ ਰਹਿੰਦੇ ਪੂਰਬ ਵਲ ਤੁਰ ਪਏ। ਹਫਤੇ ਮਗਰੋਂ ਬੈਂਗਣੀ ਸਾਫ਼ਾ ਬੰਨੀ ਇਕ ਵਿਧਵਾ ਅਤੇ ਉਸ ਦੀ ਕੁੜੀ ਨੂੰ ਲੈ ਕੇ ਵਾਪਸ ਆ ਗਏ। ਬਾਹਰ ਜ਼ਿੰਮੀਂਦਾਰ ਦਾ ਬੋਹਲ ਲੱਗਿਆ ਹੋਇਆ ਸੀ। ਬੋਹਲ ਵਲ ਇਸ਼ਾਰਾ ਕਰਕੇ ਕਿਹਾ — ਇਹ ਸਾਰੀ ਹਾੜੀ, ਅਨਾਜ ਆਪਣਾ

ਹੀ ਹੈ । ਸੱਸ ਨੇ ਬੜੀ ਔਖਿਆਈ ਨਾਲ ਆਪਣੇ ਚਿਹਰੇ ਤੇ ਆਈ ਰੌਣਕ ਨੂੰ ਸਮੇਟਿਆ । ਥੋੜ੍ਹਾ ਅੱਗੇ ਗਏ । ਪਿੰਡ ਦੇ ਬਾਗ਼ ਦਿਖਾਈ ਦਿੱਤੇ । ਮੰਨੀ ਨੇ ਹੱਥ ਦੇ ਇਸ਼ਾਰੇ ਨਾਲ ਦੱਸਿਆ-ਇਥੋਂ ਉਥੋਂ ਤਕ ਸਾਰੇ ਬਾਗ਼ ਆਪਣੇ ਹੀ ਨੇ । ਸੱਸ ਨੂੰ ਮਾਸਾ ਭਰ ਸ਼ੱਕ ਨਾ ਰਿਹਾ ਕਿ ਮੰਨੀ ਮਾਲਦਾਰ ਸਾਮੀ ਹੈ । ਘਰ ਖਸਤਾ ਹਾਲ ਸੀ । ਭਰਾਵਾਂ ਨਾਲੋਂ ਅਲਗ ਹੋ ਕੇ ਇਕ ਖੰਡਰ ਵਿਚ ਰਹਿੰਦੇ ਸਨ ਪਰ ਜ਼ੁਬਾਨ ਦੇ ਧਨੀ ਸਨ । ਖੰਡਰ ਨੂੰ ਵੀ ਮਹਿਲ ਬਣਾ ਦਿੱਤਾ । ਪਹੁੰਚਣ ਤੋਂ ਪਹਿਲਾਂ ਰਾਹ ਵਿਚ ਜ਼ਿਮੀਦਾਰ ਦੀ ਹਵੇਲੀ ਦਿਖਾ ਕੇ ਬੋਲੇ — ਸਾਡਾ ਜੱਦੀ ਪੁਸ਼ਤੈਨੀ ਘਰ ਤਾ ਇਹ ਹੈ ਪਰ ਏਥੇ ਦੂਜੇ ਭਾਈਬੰਦ ਰਹਿੰਦੇ ਹਨ । ਤੁਹਾਨੂੰ ਏਕਾਂਤ ਵਿਚ ਲੈ ਚਲਦੇ ਹਾਂ । ਉਥੇ ਆਰਾਮ ਰਹੇਗਾ । ਇਥੇ ਤਾਂ ਤੁਹਾਡੀ ਇਜ਼ਤ ਨਹੀਂ ਕਰਨਗੇ, ਫਿਰ ਉਸੇ ਨੂੰ ਹਵੇਲੀ ਬਣਾ ਲਵਾਂਗੇ । ਸੱਸ ਸ਼ਰਧਾ ਨਾਲ ਬੋਲੀ — ਹਾ ਭਾਈ ਠੀਕ ਐ । ਬਾਹਰਲੇ ਬੰਦਿਆ 'ਚ ਰਹਿਣਾ ਠੀਕ ਨਹੀਂ । ਮੰਨੀ ਖੰਡਰ ਵਿਚ ਲੈ ਗਏ । ਉਸੇ ਦਿਨ ਪੰਸੇਰੀ ਭਰ ਦੁੱਧ ਲੈ ਆਏ । ਸੱਸ ਸ਼ਰਮਿੰਦਾ ਹੋ ਕੇ ਬੋਲੀ — 'ਏਨਾ ਕੌਣ ਪੀਊਗਾ ?' ਮੰਨੀ ਨੇ ਗੰਭੀਰਤਾ ਨਾਲ ਜਵਾਬ ਦਿੱਤਾ 'ਕੜ ਕੇ ਥੋੜ੍ਹਾ ਈ ਰਹਿ ਜਾਏਗਾ, ਤਿੰਨ ਆਦਮੀ ਨੇ, ਜ਼ਿਆਦਾ ਨਹੀਂ । ਫੇਰ ਥੋੜ੍ਹਾ ਜਿਹਾ ਤਾਂ ਹੁਣੇ ਹੀ, ਦੁੱਧ-ਖੰਡ ਮਿਲਾ ਕੇ ਲੱਸੀ ਬਣਾ ਕੇ ਪੀ ਲੈਂਦੇ ਹਾਂ ।' ਸੱਸ ਨੇ ਸੁਖ ਦਾ ਸਾਹ ਲਿਆ । ਮੰਨੀ ਭੰਗ ਛਾਣਦੇ ਸਨ । ਠਾਕਰ ਦਵਾਰੇ ਵਿਚ ਇਕ ਗੋਲਾ ਪੀਹ ਕੇ ਤਿਆਰ ਕੀਤਾ ਅਤੇ ਚੁੱਪਚਾਪ ਲੈ ਆਏ । ਦੁੱਧ ਵਿਚ ਖੰਡ ਸਣੇ ਭੰਗ ਦਾ ਗੋਲਾ ਵੀ ਘੋਲ ਦਿੱਤਾ । ਭੰਗ ਵਿਚ ਬਦਾਮ ਵੀ ਵਾਹਵਾ ਪਾਏ ਹੋਏ ਸਨ । ਸੱਸ ਤਾਂ ਅੰਮ੍ਰਿਤ ਸਮਝ ਕੇ ਪੀ ਗਈ । ਮੰਨੀ ਨੇ ਥੋੜ੍ਹੀ ਜਿਹੀ ਆਪਣੀ ਹੋਣ ਵਾਲੀ ਘਰ ਵਾਲੀ ਨੂੰ ਪਿਲਾਈ ਤੇ ਫੇਰ ਆਪ ਪੀਤੀ । ਸੱਸ ਸਾਹਿਬਾ ਤਾਂ ਹੱਥ ਪੈਰ ਜੋੜ ਕੇ ਬੈਠ ਗਈ । ਮੰਨੀ ਹੁਰੀਂ ਪੂੜੀਆਂ ਕੱਢਣ ਲੱਗੇ । ਜਦੋਂ ਤਕ ਨਸ਼ਾ ਚੜ੍ਹਨਾ ਸੀ ਤਦ ਤਕ ਸਾਰਾ ਕੰਮ ਨਿਪਟਾ ਲਿਆ । ਪੂੜੀ-ਛੋਲੇ, ਦੁੱਧ-ਖੰਡ, ਮਿਠਾਈ-ਆਦਿ ਬੜੀ ਸ਼ਰਧਾ ਨਾਲ ਸੱਸ ਨੂੰ ਪਰੋਸ ਦਿੱਤਾ । ਸੱਸ ਨੂੰ ਲੱਗਿਆ ਮੰਨੀ ਵਰਗਾ ਜਵਾਈ ਕਰੜੀ ਤਪੱਸਿਆ ਦੇ ਫਲ ਨਾਲ ਮਿਲਦਾ ਹੈ । ਖੂਬ ਖਾਧਾ । ਮੰਨੀ ਨੇ ਪਲੰਘ ਵਿਛਾ ਦਿੱਤਾ, ਮਾਂ ਧੀ ਲੰਮੇ ਪੈ ਗਈਆਂ । ਮੰਨੀ ਖਾਣਾ ਖਾ ਕੇ ਰੱਬ ਦਾ ਨਾਂ ਲੈਣ ਲੱਗਾ । ਅੱਧੀ ਰਾਤ ਨੂੰ ਜ਼ੋਰ ਨਾਲ ਪੀਪਾ ਝਾੜਿਆ ਪਰ ਸੱਸ ਸਾਹਿਬਾ ਬੇਖ਼ਬਰ ਰਹੀ । ਫੇਰ ਜ਼ੋਰ ਨਾਲ ਦਰਵਾਜ਼ਾ ਖੜਕਾਇਆ ਪਰ ਸੱਸ ਨੇ ਪਾਸਾ ਨਾ ਪਰਤਿਆ । ਮੰਨੀ ਸਮਝ ਗਿਆ ਕਿ ਸਵੇਰ ਤੋਂ ਪਹਿਲਾਂ ਅੱਖ ਨਹੀਂ ਖੋਹਲੇਗੀ । ਬਸ, ਆਪਣੀ ਹੋਣ ਵਾਲੀ ਪਤਨੀ ਨੂੰ ਗਲ ਨਾਲ ਲਾਇਆ ਅਤੇ ਭਗਵਾਨ ਬੁੱਧ ਵਾਂਗ ਘਰ ਛੱਡ ਕੇ ਚਲੇ ਗਏ । ਪਤਨੀ ਗਲ ਨਾਲ ਲਗ ਕੇ ਸੁੱਤੀ ਰਹੀ । ਸਵੇਰ ਹੋਣ ਤੱਕ ਮੰਨੀ ਨੇ ਸੱਤ ਕੋਹ ਦਾ ਫ਼ਾਸਲਾ ਤੈਅ ਕਰ ਲਿਆ । ਜਿਥੇ ਪਹੁੰਚੇ ਉਥੇ ਰਿਸ਼ਤੇਦਾਰੀ ਸੀ । ਲੋਕ ਸਮਝ ਗਏ । ਸੱਸ ਨੇ ਸਵੇਰੇ ਰੌਲਾ ਪਾਇਆ । ਗੱਲ ਖੁਲ੍ਹੀ । ਪਰ ਚਿੜੀ ਉੱਡ ਚੁੱਕੀ ਸੀ । ਉਹ ਰੋਂਦੀ ਪਿਟਦੀ ਹੋਈ ਸ਼ਰਾਪ ਦਿੰਦੀ ਹੋਈ ਕਿ ਤੂੰ ਮਰ ਜਾਹ — ਤੇਰੀ ਮੰਜੀ ਗੰਗਾ 'ਚ ਸਮਾਅ ਜਾਏ, ਘਰ ਚਲੀ ਗਈ । ਮੰਨੀ ਹੁਰੀਂ ਸ਼ੁਭ ਦਿਨ ਦੇਖ ਕੇ ਸ਼ਾਦੀ ਕਰਕੇ ਪਤਨੀ ਨੂੰ ਨਾਲ ਲੈ ਕੇ ਪ੍ਰਦੇਸ ਚਲੇ ਗਏ । ਪਤਨੀ ਦੀ ਦਸ ਬਾਰ੍ਹਾਂ ਵਰ੍ਹੇ ਸੇਵਾ

ਕੀਤੀ। ਹੁਣ ਧਰਮ ਦੀ ਰਖਿਆ ਕਰਦੇ ਹੋਏ, ਉਸ ਨੂੰ ਵੀਹ ਸਾਲ ਦੀ ਇਕੱਲੀ, ਉਸ ਦੀ ਮਾਂ ਦੀ ਗੋਦ ਵਿਚ ਜਿਵੇਂ ਇਕ ਕੰਨਿਆ ਛੱਡ ਕੇ ਸਵਰਗ ਸਿਧਾਰ ਗਏ ਹਨ। ਮੰਨੀ ਕਟੜ ਸਨਾਤਨ ਧਰਮੀ ਸੀ।

ਲਲਈ ਦੀ ਕਹਾਣੀ ਹੋਰ ਹੈ। ਪਹਿਲਾਂ ਇਹ ਬੰਬਈ ਕਲਕੱਤੇ ਦੀ ਖਾਕ ਛਾਣਦਾ ਰਿਹਾ। ਅਖੀਰ ਰੱਤਲਾਮ 'ਚ ਆ ਡੇਰਾ ਜਮਾਇਆ। ਇਥੇ ਇਕ ਬੰਦੇ ਨਾਲ ਯਾਰੀ ਪੈ ਗਈ। ਕਹਿੰਦੇ ਨੇ ਇਹ ਬੰਦਾ ਗੁਜਰਾਤੀ ਬ੍ਰਾਹਮਣ ਸੀ। ਰੱਬ ਦੀ ਕਰਨੀ ਐਸੀ ਹੋਈ, ਯਾਰ ਹੋਰੀਂ ਕੁਝ ਦਿਨਾਂ ਮਗਰੋਂ ਪ੍ਰਲੋਕ ਸਿਧਾਰ ਗਏ। ਲਾਚਾਰ ਦੋਸਤ ਦੇ ਘਰ ਦਾ ਸਾਰਾ ਭਾਰ ਲਲਈ ਨੂੰ ਚੁਕਣਾ ਪਿਆ। ਦੋਸਤ ਦਾ ਇਕ ਪਰਿਵਾਰ ਸੀ। ਘਰ ਵਾਲੀ, ਦੋ ਪੁੱਤਰ, ਵੱਡੇ ਮੁੰਡੇ ਦੀ ਪਤਨੀ। ਇਹਨਾਂ ਸਾਰਿਆਂ ਨਾਲ ਲਲਈ ਦਾ ਉਹੀ ਰਿਸ਼ਤਾ ਹੋਇਆ ਜੋ ਇਹਨਾਂ ਦੇ ਦੋਸਤ ਦਾ ਸੀ। ਇਸ ਪਰਿਵਾਰ ਕੋਲ ਕੁਝ ਮਾਲ ਵੀ ਸੀ, ਇਸ ਲਈ ਲਲਈ ਨੇ ਪ੍ਰਦੇਸ਼ ਨਾਲੋਂ ਦੇਸ ਵਿਚ ਰਹਿਣਾ ਜਰੂਰੀ ਸਮਝਿਆ। ਕਿਉਂਕਿ ਧਰਮ ਕਰਮ ਵਿਚ ਮਜਬੂਤ ਇਰਾਦੇ ਦੇ ਮਾਲਕ ਸਨ। ਇਸ ਵਾਸਤੇ ਲੋਕ ਨਿੰਦਾ ਅਤੇ ਪ੍ਰਸੰਸਾ ਨੂੰ ਇਕੋ ਜੇਹਾ ਸਮਝਦੇ ਸਨ। ਏਸੇ ਲਈ ਸਭ ਨੂੰ ਆਪਣੇ ਪਿੰਡ ਲੈ ਆਏ। ਇਕੋ ਵੇਲੇ ਘਰ ਵਾਲੀ, ਦੋ-ਦੋ ਪੁੱਤਰਾਂ ਤੇ ਨੂੰਹ ਨੂੰ ਦੇਖ ਕੇ ਪਿੰਡ ਵਾਲਿਆਂ ਦੀਆਂ ਅੱਖਾਂ ਅੱਡੀਆਂ ਰਹਿ ਗਈਆਂ। ਅਜਿਹਾ ਕੌਤਕ ਉਹਨਾਂ ਪਹਿਲਾਂ ਕਦੀ ਨਹੀਂ ਸੀ ਦੇਖਿਆ। ਪਿੰਡ ਵਾਲਿਆਂ ਦੀਆਂ ਨਜ਼ਰਾਂ ਲਲਈ ਨੇ ਪਹਿਲਾਂ ਹੀ ਤਾੜ ਲਈਆਂ ਸਨ। ਉਹ ਜਾਣਦੇ ਸਨ ਕਿ ਜਿਸ ਤੇ ਪੈਂਦੀ ਐ ਉਹਦਾ ਛੇਤੀ ਪਾਰ ਉਤਾਰਾ ਨਹੀਂ ਹੁੰਦਾ। ਇਸ ਵਾਸਤੇ ਅਜਿਹੀ ਆਸ ਵੀ ਛੱਡ ਕੇ ਹੀ ਪਿੰਡ 'ਚ ਵੜੇ ਸਨ। ਪਿੰਡ ਵਾਲਿਆਂ ਨੇ ਲਲਈ ਦਾ ਹੁੱਕਾ-ਪਾਣੀ ਬੰਦ ਕਰ ਦਿੱਤਾ। ਲਲਈ ਨੇ ਸੋਚਿਆ ਚਲੋ ਖਰਚਾ ਬਚਿਆ। ਪਿੰਡ ਵਾਲੇ ਵੀ ਸਮਝ ਗਏ, ਇਹਨੇ ਸਾਨੂੰ ਬੇਵਕੂਫ ਬਣਾਇਆ ਹੈ। ਮਾਲ ਵੀ ਲੈ ਆਇਐ ਤੇ ਇਸ ਤੇ ਥੋੜ੍ਹਾ ਬਹੁਤ ਖਰਚਾ ਵੀ ਨਹੀਂ ਕੀਤਾ। ਲਲਈ ਬੇਲਾਗ ਹੋ ਕੇ ਆਪਣੇ ਰਾਹ ਚਲਦਾ ਰਿਹਾ। ਮੌਕੇ ਦੀ ਤਾਕ ਵਿਚ ਸੀ। ਏਸੇ ਵੇਲੇ ਅੰਦੋਲਨ ਚਲਿਆ। ਲਲਈ ਦੇਸ਼ ਸੇਵਾ ਵਿਚ ਕੁੱਦ ਗਿਆ। ਵੱਡਾ ਮੁੰਡਾ ਗੁਜਰਾਤ ਵਿਚ ਕਿਤੇ ਨੌਕਰੀ ਕਰਦਾ ਸੀ, ਖ਼ਰਚਾ ਭੇਜਦਾ ਰਿਹਾ। ਪਿੰਡ ਵਾਲੇ ਪ੍ਰਭਾਵ ਵਿਚ ਆ ਗਏ। ਲਲਈ ਦੀ ਲਾਲੀ ਅੱਗੇ ਉਹਨਾਂ ਦਾ ਅਸਹਿਯੋਗ ਟਿਕ ਨਾ ਸਕਿਆ। ਹੁਣ ਮਿਲਣ ਦੀਆਂ ਗੱਲਾਂ ਕਰਦੇ ਹਨ। ਲਲਈ ਰਾਜਨੀਤਕ, ਸੁਧਾਰਕ, ਸਮਾਜਿਕ ਆਦਮੀ ਹਨ।

ਬਿੱਲੇਸੁਰ ਦਾ ਹਾਲ ਅੱਗੇ ਚਲ ਕੇ ਲਿਖਿਆ ਜਾਏਗਾ। ਇਸ ਵਿਚ 'ਬਿਲ' ਅਤੇ ਪਰਮਾਤਮਾ ਦੋਵਾਂ ਦੇ ਭਾਵ ਨਾਲ ਨਾਲ ਰਹੇ।

ਦੁਲਾਰੇ, ਆਰੀਆ ਸਮਾਜੀ ਸੀ। ਬਸਤੀਦੀਨ ਸ਼ੁਕਲ ਪੰਜਾਹ ਵਰ੍ਹਿਆਂ ਦੀ ਉਮਰ ਵਿਚ ਇਕ ਵਿਧਵਾ ਲੈ ਆਏ ਸਨ। ਲਿਆਉਣ ਤੋਂ ਸਾਲ ਮਗਰੋਂ ਹੀ ਉਸ ਦੀ ਮੌਤ ਹੋ ਗਈ। ਦੁਲਾਰੇ ਨੇ ਵਿਧਵਾ ਨੂੰ ਸਮਝਾਇਆ, ਪਤੀ ਦੇ ਜਿਉਂਦੇ ਵੀ ਤਿੰਨ ਸਾਲ ਜਾਂ ਤਿੰਨ ਮਹੀਨਿਆਂ ਤਕ ਖ਼ਬਰ ਨਾ ਲੈਣ ਤੇ ਪਤਨੀ ਨੂੰ ਦੂਜਾ ਪਤੀ ਚੁਣਨ ਦਾ ਪੂਰਾ ਅਧਿਕਾਰ ਹੈ। ਹੁਣ ਜਦੋਂ ਬਸਤੀਦੀਨ ਨਹੀਂ ਰਹੇ ਤਾਂ ਉਸ ਨੂੰ ਤੀਜਾ ਪਤੀ

ਚੁਣਨ ਦੀ ਆਜ਼ਾਦੀ ਹੈ। ਦੁਲਾਰੇ ਉਹਦੀ ਹਰ ਤਰ੍ਹਾਂ ਸੇਵਾ ਕਰਨ ਨੂੰ ਤਿਆਰ ਹੈ। ਔਰਤ ਨੂੰ ਇਕ ਸਹਾਰਾ ਚਾਹੀਦਾ ਹੈ। ਉਹ ਰਾਜ਼ੀ ਹੋ ਗਈ। ਪਰ ਦੁਲਾਰੇ ਵੀ ਸਾਲ ਦੇ ਅੰਦਰ ਅੰਦਰ ਰੱਬ ਨੂੰ ਪਿਆਰਾ ਹੋ ਗਿਆ। ਪਤਨੀ ਨੂੰ ਗਰਭ ਠਹਿਰ ਗਿਆ ਸੀ। ਬੱਚਾ ਹੋਇਆ। ਹੁਣ ਉਹ ਨਾਰਦ ਵਾਂਗ ਲਲਈ ਦੇ ਦਰਵਾਜ਼ੇ ਤੇ ਬੈਠਾ ਖੇਡਦਾ ਰਹਿੰਦਾ ਹੈ। ਮਾਂ ਵੀ ਨਹੀਂ ਰਹੀ।

## 2

ਮੰਨੀ ਰਸਤਾ ਦਿਖਾ ਗਏ ਸਨ, ਬਿੱਲੇਸੁਰ ਵੀ ਉਸੇ ਰਾਹ ਤੇ ਚਲੇ। ਪਿੰਡ ਵਿਚ ਸੁਣਿਆ ਸੀ ਬੰਗਾਲ ਦੇ ਪੈਸੇ ਵਿਚ ਬਰਕਤ ਰਹਿੰਦੀ ਹੈ, ਬੰਬਈ ਦਾ ਪੈਸਾ ਤਾਂ ਹਵਾ ਹੋ ਜਾਂਦਾ ਹੈ, ਇਸ ਕਰਕੇ ਬੰਗਾਲ ਵੱਲ ਮੂੰਹ ਕੀਤਾ। ਨਾਲ ਦੇ ਪਿੰਡਾਂ ਦੇ ਕੁਝ ਲੋਕ ਬਰਦਵਾਨ ਦੇ ਮਹਾਰਾਜੇ ਕੋਲ ਮੁਲਾਜ਼ਮ, ਸਿਪਾਹੀ, ਅਰਦਲੀ, ਤੇ ਜਮਾਦਾਰ ਸਨ। ਬਿੱਲੇਸੁਰ ਨੇ ਸਾਹ ਰੋਕ ਕੇ ਫੈਸਲਾ ਕੀਤਾ, ਬਰਦਵਾਨ ਹੀ ਚਲਾਂਗੇ। ਪੱਲੇ ਧੇਲਾ ਨਹੀਂ ਸੀ। ਪਰ ਪ੍ਰਗਤੀਸ਼ੀਲ ਦਾ ਰਾਹ ਕੌਣ ਰੋਕ ਸਕਦੈ? ਭਾਵੇਂ ਉਹਨੀ ਦਿਨੀਂ ਬੋਲਵੇਵਿਜਮ ਦਾ ਕੁਝ ਲੋਕਾਂ ਨੇ ਹੀ ਨਾਮ ਸੁਣਿਆ ਸੀ, ਬਿੱਲੇਸੁਰ ਨੂੰ ਤਾਂ ਹੁਣ ਵੀ ਪਤਾ ਨਹੀਂ ਸੀ। ਫਿਰ ਵੀ ਇਕ ਖ਼ਿਆਲ ਆਪਮੁਹਾਰੇ ਬਿੱਲੇਸੁਰ ਦੇ ਮਨ ਵਿਚ ਆਇਆ। ਉਹ ਤਿਵੇਂ ਹੀ ਫਟੇ-ਹਾਲ ਕਾਨਪੁਰ ਗਏ। ਬਿਨਾਂ ਟਿਕਟ ਕਲਕੱਤੇ ਵਾਲੀ ਗੱਡੀ 'ਚ ਸਵਾਰ ਹੋ ਗਏ। ਅਲਾਹਾਬਾਦ ਪਹੁੰਚ ਕੇ ਚੈਕਰ ਨੇ ਕੰਨੋਂ ਫੜ੍ਹ ਕੇ ਗੱਡੀਉਂ ਲਾਹ ਦਿੱਤਾ। ਬਿੱਲੇਸੁਰ ਹਿੰਦੁਸਤਾਨ ਦੀ ਜਲਵਾਯੂ ਅਨੁਸਾਰ, ਕਾਨੂੰਨ ਤੋੜ ਰਹੇ ਸਨ, ਬੋਲੇ ਕੁਝ ਨਹੀਂ; ਚੁੱਪਚਾਪ ਉਤਰ ਆਏ; ਪਰ ਸਿਧਾਂਤ ਨਹੀਂ ਛੱਡਿਆ। ਪਲੇਟਫਾਰਮ ਤੇ ਘੁੰਮਦੇ ਫਿਰਦੇ ਸਥਿਤੀ ਨੂੰ ਸਮਝਦੇ ਰਹੇ। ਜਦੋਂ ਪੂਰਬ ਜਾਣ ਵਾਲੀ ਦੂਜੀ ਗੱਡੀ ਆਈ ਉਹਦੇ 'ਤੇ ਚੜ੍ਹ ਗਏ। ਮੁਗਲਸਰਾਏ ਤਕ ਫੇਰ ਉਤਾਰ ਦਿੱਤਾ ਗਿਆ; ਪਰ ਦੋ ਤਿੰਨ ਦਿਨਾਂ 'ਚ ਚੜ੍ਹਦੇ ਉਤਰਦੇ, ਬਰਦਵਾਨ ਪੁਜ ਹੀ ਗਏ।

ਪੰਡਤ ਸੱਤੀਦੀਨ ਸ਼ੁਕਲ, ਮਹਾਰਾਜ ਬਰਦਵਾਨ ਕੋਲ ਜਮਾਂਦਾਰ ਸਨ। ਭਾਵੇਂ ਬੰਗਾਲੀਆਂ ਨੂੰ 'ਸੱਤੀਦੀਨ' ਉਚਾਰਨ ਵਿਚ ਅੜਚਨ ਪੇਸ਼ ਆਉਂਦੀ ਸੀ; ਉਹ 'ਸਤਯਦੀਨ' ਜਾਂ ਸਤੀਦੀਨ' ਕਹਿੰਦੇ ਸਨ। ਫੇਰ ਵੀ ਉਹ 'ਸੱਤੀਦੀਨ' ਦੀ ਉਨਤੀ ਵਿੱਚ ਕੋਈ ਰੋੜਾ ਨਹੀਂ ਅਟਕਾ ਸਕੇ। ਆਪਣੀ ਅਪਾਰ ਮੂਰਖਤਾ ਕਾਰਣ ਸੱਤੀਦੀਨ ਮਹਾਰਾਜ ਦੇ ਅੱਧੇ ਖਜ਼ਾਨਚੀ ਹੋ ਗਏ; ਅੱਧੇ ਇਸ ਲਈ ਕਿ ਕੁੰਜੀ ਸੱਤੀਦੀਨ ਕੋਲ ਸੀ, ਖਾਤਾ ਕੋਈ ਹੋਰ ਬਾਬੂ ਲਿਖਦੇ ਸਨ। ਸੱਤੀਦੀਨ ਇਸ ਦਾ ਕਾਰਣ ਆਪਣਾ ਇਕੱਲ ਪਸੰਦ ਹੋਣਾ ਸਮਝਦੇ ਸਨ। ਦੂਜੇ ਹਿੰਦੁਸਤਾਨੀਆਂ ਤੇ ਵੀ ਇਸ ਮਰਯਾਦਾ ਦਾ ਪ੍ਰਭਾਵ ਪਿਆ। ਬਿੱਲੇਸੁਰ ਸੋਚ ਵਿਚਾਰ ਕੇ ਇਹਨਾਂ ਦੀ ਸ਼ਰਣ ਆ ਪਏ। ਸੱਤੀਦੀਨ ਆਪਣੇ ਹੀ ਢੰਗ ਨਾਲ

ਰਹਿੰਦੇ ਸਨ । ਉਸਨੇ ਦੋ ਤਿੰਨ ਗਊਆਂ ਵੀ ਰੱਖੀਆਂ ਹੋਈਆਂ ਸਨ । ਔਰਤ ਦਾਦੋ ਜੇਹੀ ਸੀ । ਮੂਹਰਲੇ ਦੋ ਦੰਦ ਲੋੜੋਂ ਵੱਧ ਲੰਬੇ ਸਨ । ਕੋਸ਼ਿਸ਼ ਕਰਨ ਤੇ ਵੀ ਮੂੰਹ ਬੰਦ ਨਹੀਂ ਸੀ ਹੁੰਦਾ । ਪੈਕੂ ਦੇ ਸ਼ੁਕਲ । ਚਤੁਰਾਈ ਤੇ ਬੰਸਾਵਲੀ ਵਿਚ ਬਿੱਲੇਸੁਰ ਤੋਂ ਬਹੁਤ ਵੱਡੇ । ਇਸ ਲਈ ਬਿੱਲੇਸੁਰ ਨੇ ਆਪਣੇ ਆਪ ਨੂੰ ਇਥੇ ਹਰ ਤਰ੍ਹਾਂ ਸੁਰੱਖਿਅਤ ਸਮਝਿਆ ।

ਬਿੱਲੇਸੁਰ ਸੱਤਾਦੀਨ ਕੋਲ ਰਹਿਣ ਲੱਗੇ । ਅਜੇਹੀ ਹਾਲਤ ਵਿਚ ਗਰੀਬ ਦੀ ਤਹਿਜ਼ੀਬ ਵਾਂਗ, ਦੱਬੇ ਪੈਰ, ਪੇਟ ਨੂੰ ਗੰਢ ਮਾਰ, ਪਿੱਠ ਝੁਕਾਈ, ਅੱਖਾਂ ਨੀਵੀਂਆਂ ਕਰਕੇ ਆਉਂਦੇ ਜਾਂਦੇ ਰਹੇ । ਚੜ੍ਹਦੀ ਜਵਾਨੀ ਵਿਚ ਸੱਤੀਦੀਨ ਦੀ ਔਰਤ ਨੂੰ ਇਕ ਸਹਾਰਾ ਦੇਣ ਵਾਲਾ ਮਿਲ ਗਿਆ । ਦੋ ਤਿੰਨ ਦਿਨ 'ਤਾਂ ਉਹਨੂੰ ਰੋਟੀ ਖੁਆਉਣੀ ਕੋਈ ਚੁੱਭੀ ਨਾ । ਇਕ ਦਿਨ ਔਰਤਾਂ ਵਾਲੀ ਗੱਲ ਤੇ ਆ ਹੀ ਗਈ । ਬੜੇ ਨਖਰੇ ਨਾਲ ਬੋਲੀ, 'ਮੈਂ ਕਹਿੰਦੀ ਆਂ, ਬਿੱਲੇਸੁਰ, ਤੂੰ ਆ ਹੀ ਗਿਆ ਏਂ, ਹੁਣ ਰਹੇਂਗਾ ਵੀ । ਇਸ ਚਰਵਾਹੇ ਦੀ ਛੁੱਟੀ ਕਿਉਂ ਨਾ ਕਰ ਦਿਆਂ ? ਹਰਾਮ ਦਾ ਪੈਸਾ ਖਾਂਦਾ ਹੈ । ਕੋਈ ਕੰਮ ਹੈ ? ਘਾਹ ਤਾਂ ਖੜਾ ਈ ਐ । ਦੋ ਭਰੀਆਂ ਵੱਢ ਕੇ ਲਿਆਉਣੀਆਂ ਨੇ; ਨਹੀਂ, ਫਾਸਲਾ ਵੀ ਬਹੁਤਾ ਨਹੀਂ । ਇਥੇ ਉਧਰ ਵਰਗੀ ਧਾਨ ਦੀ ਪਰਾਲੀ ਨਹੀਂ । ਮੋਟਾ ਮੋਟਾ ਕੁਤਰ ਦੇਣਾ ਐ ਤੇ ਥੋੜ੍ਹਾ ਜਿਹਾ ਹਰਾ ਚਾਰਾ ਰਲਾ ਦੇਣਾ ਐ । ਆਪਣੇ ਪਿੰਡਾਂ ਵਾਂਗ ਡੰਗਰਾਂ ਪਿੱਛੇ ਡੰਡਾ ਲੈ ਕੇ ਨਹੀਂ ਘੁੰਮਣਾ ਫਿਰਨਾ ਪੈਂਦਾ । ਲੰਬੀਆਂ ਲੰਬੀਆਂ ਰਸੀਆਂ, ਤਿੰਨ ਗਊਆਂ ਹਨ, ਘਾਹ ਤਾਂ ਹੈ ਈ, ਬਸ ਲੈ ਗਏ, ਕਿੱਲਾ ਗੱਡ ਕੇ ਬੰਨ ਦਿੱਤੀਆਂ, ਗਊਆਂ ਚਰਦੀਆਂ ਰਹੀਆਂ, ਸ਼ਾਮੀ ਬਾਬੂ ਵਾਂਗ ਟਹਿਲਦੇ ਹੋਏ ਗਏ ਤੇ ਲੈ ਆਏ, ਧਾਰ ਕੱਢ ਲਈ । ਰਾਤੀਂ ਮੱਛਰ ਲੜਨ ਤੇ ਗਿੱਲੇ ਗੋਹੇ ਦਾ ਧੂੰਆਂ ਦੇ ਦਿੱਤਾ; ਕਹਿਣ 'ਚ ਤਾਂ ਦੇਰ ਲਗ ਗਈ ਐ, ਐਨਾ ਕੰਮ ਤਾਂ ਵੀ ਨਹੀਂ ।' ਕਹਿ ਕੇ ਸੱਤੀਦੀਨ ਦੀ ਔਰਤ ਨੇ ਕੰਨਪਟੀ ਘੁਮਾਈ ਤੇ ਦੋਨੋਂ ਬੁਲ੍ਹ ਮਰੋੜਨੇ ਸ਼ੁਰੂ ਕਰ ਦਿੱਤੇ ।

ਬਿੱਲੇਸੁਰ ਹੁਰੀਂ ਚੌਂਕੇ । ਡੰਗਰ ਚਾਰਨ ਵਾਸਤੇ ਸਮੁੰਦਰ ਪਾਰ ਨਹੀਂ ਕੀਤਾ । ਇਹ ਕੰਮ ਤਾਂ ਪਿੰਡ ਵਿਚ ਵੀ ਕੀਤਾ ਜਾ ਸਕਦਾ ਸੀ ਪਰ ਪ੍ਰਦੇਸ ਐ । ਆਪਣਾ ਕੋਈ ਨਹੀਂ ਦੂਜੇ ਦੇ ਸਹਾਰੇ ਪਾਰ ਲੱਗਣਾ ਹੈ । ਸੋਚਿਆ, ਤਦ ਤਕ ਕਰ ਲਿਆ ਜਾਵੇ ਜਦ ਤਕ ਨੌਕਰੀ ਦਾ ਬੰਦੋਬਸਤ ਨਹੀਂ ਹੁੰਦਾ । ਨੌਕਰੀ ਨਾ ਮਿਲੀ ਤਾਂ ਘਰ ਦਾ ਰਾਹ ਫੜਾਂਗੇ ।

ਬਿੱਲੇਸੁਰ ਨੂੰ ਜਵਾਬ ਦੇਣ ਨੂੰ ਦੇਰ ਲੱਗੀ । ਸੱਤੀਦੀਨ ਦੀ ਔਰਤ ਨੇ ਪਾਸਾ ਪਰਤਿਆ ਤਾਂ ਬਿੱਲੇਸੁਰ ਹੁਰੀਂ ਬੋਲੇ, 'ਕਿਹੜਾ ਵੱਡਾ ਕੰਮ ਐ । ਕੰਮ ਵਾਸਤੇ ਹੀ ਤਾਂ ਆਇਆ ਹਾਂ ਸੱਤ ਸੌ ਕੋਹ — ਦੇਸ਼ ਸਤ ਸੌ ਕੋਹ ਤਾਂ ਹੋਏ ਹੀ ?'

ਬਿੱਲੇਸੁਰ ਦੇ ਫ਼ੈਸਲੇ ਤੇ ਵਿਸ਼ਵਾਸ ਕਰਕੇ ਸੱਤੀਦੀਨ ਦੀ ਔਰਤ ਨੇ ਕਿਹਾ, ਦੂਰੀ ਜ਼ਿਆਦਾ ਹੋਏਗੀ ।' ਕਾਨਪੁਰ ਤੋਂ ਬਰਦਵਾਨ ਦੀ ਦੂਰੀ । ਸੋਚ ਕੇ ਬੋਲੀ, 'ਜਮਾਦਾਰ ਆਵੇਗਾ ਤਾਂ ਪੁੱਛਾਂਗੀ, ਉਹਨਾਂ ਦੀ ਕਿਤਾਬ ਵਿਚ ਸਾਰਾ ਕੁਝ ਲਿਖਿਆ ਹੋਇਆ ਹੈ ।'

ਬਿੱਲੇਸੁਰ ਚੁੱਪ ਰਿਹਾ । ਮਨ ਹੀ ਮਨ ਕਿਸਮਤ ਨੂੰ ਕੋਸਦਾ ਰਿਹਾ ।

ਸ਼ਾਮੀਂ ਜਮਾਂਦਾਰ ਹੁਰੀਂ ਆਏ । ਖਾਣਾ ਤਿਆਰ ਸੀ । ਘਰ ਵਾਲੀ ਨੇ ਪੈਰ ਧੁਆ ਦਿੱਤੇ । ਜਮਾਂਦਾਰ ਚੌਂਕੀ ਤੇ ਬੈਠ ਗਏ । ਘਰ ਵਾਲੀ ਦਿਨੇ ਮੱਖੀਆਂ ਉਡਾਉਂਦੀ ਤੇ ਰਾਤ

ਨੂੰ ਸਾਮ੍ਹਣੇ ਬੈਠੀ ਰਹਿੰਦੀ। ਜਮਾਂਦਾਰ ਹੁਰੀਂ ਖਾਣਾ ਖਾਣ ਲੱਗੇ। ਘਰ ਵਾਲੀ ਨੇ ਕਿਹਾ, 'ਜਮਾਂਦਾਰ ਜੀ ਬਿੱਲੇਸੁਰ ਕਹਿੰਦਾ ਐ, ਆਪਣਾ ਦੇਸ਼ ਇਥੋਂ ਸੱਤ ਸੌ ਕੋਹ ਹੋਏਗਾ, ਮੈਂ ਕਹਿੰਦੀ ਆਂ, ਵੱਧ ਹੋਏਗਾ। ਤੁਹਾਡੀ ਕਿਤਾਬ ਵਿਚ ਤਾਂ ਸਭ ਕੁਝ ਲਿਖਿਆ ਹੈ ?'

ਸੱਤੀਦੀਨ ਨੂੰ ਇਕ ਡਾਇਰੀ ਮਿਲੀ ਸੀ। ਡਾਇਰੀ ਵੀ ਉਹੀ ਬਾਬੂ ਲਿਖਦਾ ਸੀ। ਲਿਖਣ ਦੇ ਵਿਸ਼ੇ ਤੋਂ ਬਿਨਾਂ ਹੋਰ ਕੀ ਕੀ ਉਹਦੇ ਵਿਚ ਲਿਖਿਆ ਐ, ਸੱਤੀਦੀਨ, ਉਸ ਬਾਬੂ ਤੋਂ ਕਦੇ ਕਦੇ ਪੜ੍ਹਾ ਕੇ ਸਮਝਿਆ ਕਰਦੇ ਸਨ। ਸੱਤੀਦੀਨ ਨੇ ਸੋਚਿਆ, ਮਹਾਰਾਜ ਨੇ ਉੱਚੀ ਪਦਵੀ ਤਾਂ ਦੇ ਹੀ ਦਿੱਤੀ ਐ, ਦੁਨੀਆ ਨੂੰ ਵੀ ਉਹਦੀ ਮੁੱਠੀ ਵਿੱਚ ਬੇਰ ਵਾਂਗ ਰਖ ਦਿੱਤਾ ਐ। ਕਈ ਦਿਨ ਤਾਂ ਉਹ ਕਿਤਾਬ ਘਰ ਲੈ ਆਉਂਦੇ ਰਹੇ, ਉਥੇ ਜੋ ਕੁਝ ਸੁਣਿਆ ਸੀ, ਜਿੰਨਾ ਯਾਦ ਸੀ, ਮੂੰਹ ਜ਼ੁਬਾਨੀ ਘਰ ਵਾਲੀ ਨੂੰ ਸੁਣਾਇਆ ਸੀ।

ਖੱਬੇ ਹੱਥ ਨਾਲ ਮੁੱਛਾਂ ਨੂੰ ਤਾਅ ਦਿੰਦੇ ਹੋਏ, ਮੂੰਹ ਵਿਚ ਪਾਈ ਬੁਰਕੀ ਅੰਦਰ ਲੰਘਾ ਕੇ ਸੱਤੀਦੀਨ ਨੇ ਕਿਹਾ, 'ਸੱਤ ਸੌ ਕੋਹ ਤਾਂ ਅਲਾਹਾਬਾਦ ਤਕ ਹੀ ਪੂਰਾ ਹੋ ਜਾਂਦਾ ਐ।' ਉਹਨਾਂ ਦੀ ਘਰ ਵਾਲੀ ਚਮਕਦੀਆਂ ਅੱਖਾਂ ਨਾਲ ਬਿੱਲੇਸ਼ੁਰ ਨੂੰ ਦੇਖਣ ਲੱਗੀ। ਬਿੱਲੇਸੁਰ ਹਾਰ ਮੰਨ ਕੇ ਬੋਲੇ, 'ਜੇ ਕਿਤਾਬ ਵਿੱਚ ਲਿਖਿਆ ਐ ਤਾਂ ਫਿਰ ਠੀਕ ਹੀ ਹੋਏਗਾ।'

ਪਤੀ ਨੂੰ ਖੁਸ਼ ਦੇਖ ਕੇ ਪਤਨੀ ਨੇ ਅਰਜ਼ੀ ਪੇਸ਼ ਕੀਤੀ ਜਿਸ ਤਰ੍ਹਾਂ ਪਹਿਲਾਂ ਵੱਡੇ ਆਦਮੀਆਂ ਦਾ ਮਿਜ਼ਾਜ਼ ਦੇਖਿਆ ਜਾਂਦਾ ਸੀ, ਫਿਰ ਗੱਲ ਕੀਤੀ ਜਾਂਦੀ ਸੀ। ਬਿੱਲੇਸੁਰ ਗਰਜਮੰਦ ਨਜ਼ਰਾਂ ਨਾਲ ਦੇਖਦਾ ਰਿਹਾ। ਸੱਤੀਦੀਨ ਨੇ ਉਸ ਵਿਚ ਸੁਧਾਰ ਦੀ ਗੁੰਜਾਇਸ਼ ਕੱਢ ਲਈ ਤੇ ਕਿਹਾ, 'ਬਿੱਲੇਸੁਰ ਆਪਣਾ ਹੀ ਬੰਦਾ ਹੈ, ਇਹਦੇ ਵਿਚ ਭੋਰਾ ਸ਼ੱਕ ਨਹੀਂ, ਪਰ ਇਸ ਵਿਚ ਵੀ ਸ਼ੱਕ ਨਹੀਂ ਕਿ ਇਹ ਉਸ ਮੁੰਡੇ ਨਾਲੋਂ ਵੱਧ ਖਾਏਗਾ। ਅਸੀਂ ਤਨਖਾਹ ਨਹੀਂ ਦੇਵਾਂਗੇ। ਦੋਨੋਂ ਵੇਲੇ ਖਾਣਾ ਦੇ ਦਿਆਂਗੇ। ਤਨਖਾਹ ਦੀ ਥਾਂ ਅਸੀਂ ਤਹਿਸੀਲ ਦੇ ਜਮਾਂਦਾਰ ਨੂੰ ਕਹਿ ਦਿਆਂਗੇ ਤੇ ਉਹ ਇਹ ਨੂੰ ਗੁਮਾਸ਼ਤਿਆਂ ਦੇ ਨਾਂ ਤਹਿਸੀਲ ਦੀਆਂ ਚਿੱਠੀਆਂ ਦਿੰਦੇ ਰਹਿਣ। ਇਹ ਚਾਰ ਪੰਜ ਘੰਟੇ ਵਿਚ ਲਾ ਆਉਣਗੇ। ਇਹਨੂੰ ਚਾਰ-ਪੰਜ ਰੁਪਏ ਮਹੀਨਾ ਮਿਲ ਜਾਇਆ ਕਰਨਗੇ। ਇਹ ਸਾਡਾ ਕੰਮ ਵੀ ਕਰਦਾ ਰਿਹਾ ਕਰੇ।

ਸੱਤੀਦੀਨ ਦੀ ਪਤਨੀ ਨੇ ਅਹਿਸਾਨ ਭਰੀ ਨਜ਼ਰ ਨਾਲ ਬਿੱਲੇਸੁਰ ਵੱਲ ਦੇਖਿਆ। ਬਿੱਲੇਸੁਰ ਖ਼ੁਰਾਕ ਅਤੇ ਚਾਰ-ਪੰਜ ਰੁਪਏ ਮਹੀਨਾ ਬਾਰੇ ਸੋਚ ਕੇ ਆਪਣੀ ਖ਼ੁਆਹਸ਼ ਨੂੰ ਦਬਾ ਰਿਹਾ ਸੀ, ਇਸ ਤੋਂ ਅੱਗੇ ਵੀ ਬਹੁਤ ਕੁਝ ਕਰਾਂਗੇ। ਸੋਚਦੇ ਹੋਏ ਉਹਨੇ ਸੱਤੀਦੀਨ ਦੀ ਔਰਤ ਨੂੰ ਹਾਮੀ ਭਰ ਦਿੱਤੀ।

ਜਮਾਂਦਾਰ ਗੰਭੀਰ ਭਾਵ ਨਾਲ ਉਠ ਕੇ ਹੱਥ-ਮੂੰਹ ਧੋਣ ਲੱਗਾ।

# 3

ਬਿੱਲੇਸੁਰ ਹੁਰੀਂ ਜੀਵਨ-ਸੰਗ੍ਰਾਮ ਵਿਚ ਉਤਰ ਆਏ। ਪਹਿਲਾਂ ਗਊਆਂ ਵਾਲੇ ਕੰਮ ਵਿਚ ਕਈ ਗੱਲਾਂ ਕਹੀਆਂ ਨਹੀਂ ਗਈਆਂ ਸਨ, ਜਿਹੜੀਆ ਹੁਣ ਸਾਮ੍ਹਣੇ ਆਈਆ। ਗੋਹਾ ਚੁੱਕਣਾ, ਥਾਂ ਸੰਭਰਨੀ, ਮੂਤ ਤੇ ਸੁਆਹ ਪਾਉਣੀ, ਪਾਥੀਆਂ ਪੱਥਣੀਆਂ, ਕਦੀ ਕਦੀ ਗਊਆਂ ਨੂੰ ਨਹਾਉਣਾ ਆਦਿ ਅੰਦੂਰਨੀ ਕਈ ਗੱਲਾਂ ਸਨ। ਅਸਲ ਵਿਚ ਵਿਹਲ ਮਿਲਦੀ ਹੀ ਨਹੀਂ ਸੀ। ਪਰ ਬਿਨਾਂ ਚਿੱਠੀਆਂ ਪਹੁੰਚਾਏ ਪੂਰੀ ਨਹੀਂ ਪੈਂਦੀ ਸੀ। ਨੇੜੇ ਨੇੜੇ ਦੀਆਂ ਹੀ ਚਿੱਠੀਆਂ ਮਿਲਦੀਆਂ ਸਨ, ਜਿਵੇਂ ਸੱਤੀਦੀਨ ਹੁਰੀਂ ਕਹਿ ਗਏ ਸਨ। ਇਕ ਚਿੱਠੀ ਪੁਚਾਉਣ ਦੇ ਤਿੰਨ ਆਨੇ ਮਿਲਦੇ ਸਨ। ਕੁਝ ਦਿਨਾਂ ਮਗਰੋਂ ਬਿੱਲੇਸੁਰ ਨੂੰ ਪਤਾ ਲੱਗਾ ਕਿ ਦੂਰ ਪੁਚਾਉਣ ਵਾਲੀਆਂ ਚਿੱਠੀਆਂ ਲਈ ਦੁਗਣੇ ਪੈਸੇ ਮਿਲਦੇ ਹਨ। ਉਹਨਾਂ ਹੱਥ ਵਧਾਇਆ। ਤਹਿਸੀਲ ਦੇ ਜਮਾਂਦਾਰ ਨੇ ਕਿਹਾ, ਨਾ ਤੂੰ ਨੌਕਰ ਏਂ ਅਤੇ ਨਾ ਹੀ ਕਿਸੇ ਦੀ ਥਾਂ ਤੇ ਰਖਿਆ ਗਿਆ ਏਂ, ਫੇਰ ਸੱਤੀਦੀਨ ਨੇ ਮਨ੍ਹਾ ਵੀ ਕੀਤਾ ਹੋਇਆ ਹੈ, ਦੂਰ ਦੀਆਂ ਚਿੱਠੀਆਂ ਤੈਨੂੰ ਨਹੀਂ ਦਿੱਤੀਆਂ ਜਾ ਸਕਦੀਆਂ। ਬਿੱਲੇਸੁਰ ਹੁਰੀ ਪੈਰੀਂ ਪੈ ਗਏ, ਕਿਹਾ, ਨੌਕਰ ਵੀ ਤਾਂ ਤੁਸੀਂ ਹੀ ਰਖੋਗੇ; ਤਦ ਤਕ ਦੂਰ ਵਾਲੀਆਂ ਚਿੱਠੀਆਂ ਵੀ ਦਿਉ, ਮੈਂ ਬਾਰਾਂ ਕੋਹ ਛੇ ਘੰਟੇ 'ਚ ਆਉਣ-ਜਾਣ ਕਰਾਂਗਾ। ਜਮਾਂਦਾਰ ਚਿੱਠੀਆ ਦੇਣ ਲੱਗਾ।

ਚਿੱਠੀਆਂ ਪੁਚਾਉਣ ਦਾ ਕੰਮ ਸੱਤੀਦੀਨ ਦੀ ਔਰਤ ਨੂੰ ਬਹੁਤ ਭੈੜਾ ਲੱਗਦਾ ਸੀ। ਬਿੱਲੇਸੁਰ ਵਾਪਸ ਆ ਕੇ ਹਮੇਸ਼ਾ ਉਹਦੀਆਂ ਤਿਉੜੀਆਂ ਹੀ ਦੇਖਿਆ ਕਰਦਾ ਸੀ। ਭਾਵੇਂ ਉਹ ਕੰਮ ਵਿਚ ਕੋਈ ਕਸਰ ਨਹੀਂ ਸੀ ਛੱਡਦਾ। ਦਸ ਵਜੇ ਤਕ ਸਾਰਾ ਕੰਮ ਨਿਪਟਾ ਲੈਂਦਾ। ਵਾਪਸੀ ਤੇ ਗਊਆਂ ਖੋਹਲ ਲਿਆਉਂਦਾ ਅਤੇ ਰਾਤੀਂ ਨੌਂ ਵਜੇ ਤਕ ਉਹਨਾਂ ਦੇ ਪਿੱਛੇ ਲੱਗਾ ਰਹਿੰਦਾ। ਫਿਰ ਵੀ ਸੱਤੀਦੀਨ ਦੀ ਔਰਤ ਦੀਆਂ ਤਿਉੜੀਆਂ ਨਾ ਮਿਟਦੀਆਂ। ਕੋਈ ਹੋਰ ਨੌਕਰ ਵੀ ਨਾ ਰੱਖਿਆ, ਕਿਉਂਕਿ ਬਿੱਲੇਸੁਰ ਨੂੰ ਘੱਟ ਪੈਸੇ ਦੇਣੇ ਪੈਂਦੇ ਸਨ। ਕਦੀ ਕਦੀ ਉਲਟੀਆਂ ਸਿੱਧੀਆਂ ਗੱਲਾਂ ਵੀ ਸੁਣਾਉਂਦੀ ਜੋ ਬਰਦਾਸ਼ਤ ਕਰਨੀਆਂ ਮੁਸ਼ਕਲ ਹੁੰਦੀਆਂ। ਬਿੱਲੇਸੁਰ ਬਰਦਾਸ਼ਤ ਕਰਦਾ ਰਿਹਾ। ਗਰਮੀਆਂ ਵਿਚ ਦਸ ਬਾਰਾਂ ਵਜੇ ਤਕ ਘਰ ਦਾ ਕੰਮ ਕਰਦੇ, ਫੇਰ ਚਿੱਠੀ ਦਿੰਦਿਆਂ ਦੇਰ ਹੋ ਗਈ। ਸੋਚ ਕੇ ਧੁੱਪ ਵਿਚ, ਨੰਗੇ ਸਿਰ, ਬਿਨਾਂ ਛੱਤਰੀ, ਦੌੜਦੇ ਹੋਏ ਰਸਤਾ ਮੁਕਾਉਂਦੇ। ਹਫਦੇ ਹੋਏ ਵਾਪਸ ਆਉਂਦੇ। ਮੂੰਹ ਦਾ ਥੁੱਕ ਸੁੱਕਿਆ ਹੋਇਆ, ਬੁਲ੍ਹ ਖੁਸ਼ਕ, ਪਸੀਨੋ ਪਸੀਨੀ, ਦਿੱਲ ਧੜਕਦਾ ਹੋਇਆ ਇਥੋਂ ਦਾ ਬਾਕੀ ਕੰਮ ਕਰਨ ਵਾਸਤੇ। ਪਹੁੰਚ ਕੇ ਜ਼ਮੀਨ ਤੇ ਜ਼ਰਾ ਬੈਠਦੇ ਤਾਂ ਸੱਤੀਦੀਨ ਦੀ ਔਰਤ ਪੁੱਛਦੀ ਸੀ, ਕਿੰਨਾ ਕਮਾ ਲਿਆਏ ਬਿੱਲੇਸੁਰ ? ਜ਼ਬਾਨ ਛੁਰੀ ਵਾਂਗ ਤਿੱਖੀ। ਬਿੱਲੇਸੁਰ ਉਸ ਗਰਮੀ ਵਿਚ ਵੀ ਹਲੀਮੀ ਨਾਲ ਬੋਲਦੇ ਹੋਏ, ਇਧਰ ਉਧਰ ਦਾ ਜਵਾਬ ਦੇਂਦੇ ਜਰਾ ਆਰਾਮ ਕਰਕੇ ਗਊਆਂ ਦੇ ਪਿੱਛੇ ਦੌੜਦੇ ਰਹਿੰਦੇ।

ਉਹਨੀਂ ਦਿਨੀਂ ਬਿੱਲੇਸੁਰ ਕਈਆਂ ਨੂੰ ਕਹਿ ਚੁੱਕੇ ਸਨ, ਮਰਦ ਨਾਲੋਂ ਤੀਵੀਂ ਹੋਣਾ ਚੰਗਾ ਹੈ। ਉਸ ਦੀ ਗੱਲ ਕੋਈ ਨਹੀਂ ਸਮਝਿਆ। ਬਿੱਲੇਸੁਰ ਸੁੱਕੇ ਬੁੱਲਾ ਨਾਲ ਹਾਰਿਆਂ ਵਾਂਗ ਹੱਸਦਾ।

ਪਿੰਡ ਵਿਚ ਵੀ ਬਿੱਲੇਸੁਰ ਨੂੰ ਬਰਦਾਸ਼ਤ ਕਰਨ ਦੀ ਆਦਤ ਪਈ ਹੋਈ ਸੀ। ਕਦੇ ਕੁਝ ਬੋਲੇ ਨਹੀ। ਆਪਣੀ ਜ਼ਿੰਦਗੀ ਦੀ ਪੁਸਤਕ ਪੜ੍ਹਦੇ ਰਹੇ। ਕਿਸੇ ਵੀ ਵਿਗਿਆਨਕ ਤੋਂ ਵੱਧ ਨਾਸਤਿਕ।

ਬਿੱਲੇਸੁਰ ਦੂਸਰਿਆ 'ਤੇ ਯਕੀਨ ਨਾ ਕਰਦੇ ਕਰਦੇ ਇਕ ਖਾਸ ਸ਼ਕਲ ਦੇ ਬਣ ਗਏ ਸਨ। ਪਰ ਉਹਨੇ ਆਪਣਾ ਬਲ ਨਾ ਛੱਡਿਆ, ਜਿਵੇਂ ਇਕੱਲਾ ਹੀ ਤੈਰਾਕ ਹੋਵੇ। ਸੱਤੀਦੀਨ ਦੀ ਔਰਤ ਨੂੰ ਪਤਾ ਨਹੀ ਲੱਗਣ ਦਿੱਤਾ ਕਿ ਦੂਰ ਦੀ ਇਕ ਕੌਡੀ ਲਿਆਉਂਦੇ ਹਨ। ਬਾਰਾਂ ਕੋਹ ਦੀ ਦੌੜ ਛੇ ਕੋਹ ਦੀ ਹੀ ਰਹੀ। ਦੁਨੀਆ ਨੂੰ ਖੁਸ਼ ਕਰਨ ਦੀ ਨਸ ਲੱਭ ਲਈ ਸੀ; ਦੱਬੀ ਜ਼ਬਾਨ ਤੇ ਸਾਹ ਰੋਕ ਕੇ ਕਈ ਮਹੀਨੇ ਲੰਘਦੇ ਰਹੇ। ਇਕ ਦਿਨ ਜਮਾਂਦਾਰ ਨੂੰ ਖੁਸ਼ ਦੇਖ ਕੇ ਬੋਲੇ, 'ਬਾਬਾ, ਹੁਣ ਨੌਕਰੀ ਲਗਾ ਦੇ।'

ਉਹਨਾਂ ਕਿਹਾ, ਚੰਗਾ, ਕੱਲ੍ਹ ਮਿਣਤੀ ਕਰਵਾ ਲਈ।'

ਬਿੱਲੇਸੁਰ ਮੰਨੀ ਦਾ ਭਰਾ ਸੀ। ਲੰਬਾਈ ਪੰਜ ਫੁੱਟ ਤੋਂ ਕੁਝ ਜ਼ਿਆਦਾ ਹੀ ਸੀ। ਉਸ ਨੂੰ ਸੱਕ ਸੀ ਕਿ ਲੰਬਾਈ ਘਟੇਗੀ। ਉਸ ਨੇ ਤਰਕੀਬ ਸੋਚੀ। ਯੌੜੀ ਦੀ ਜੁੱਤੀ ਸੀ ਡੇਢ ਇੰਚ ਤੋ ਕੁਝ ਜ਼ਿਆਦਾ ਤਲੇ ਦੀ। ਉਹਦੇ 'ਚ ਰੂੰ ਦੀ ਗੱਦੀ ਜਿਹੀ ਬਣਾ ਕੇ ਟਿਕਾ ਦਿੱਤੀ। ਪਹਿਨ ਕਿ ਖੜੇ ਹੋਏ ਤਾਂ ਇਸ ਤਰ੍ਹਾਂ ਜਿਵੇਂ ਇੱਟਾਂ ਤੇ ਖੜੇ ਹੋਣ। ਪਰ ਨਾਂ ਹੀ ਝਿਜਕੇ ਤੇ ਨਾ ਹੀ ਡਰੇ, ਜਿਵੇ ਫਰਜ ਅਦਾ ਕਰ ਰਹੇ ਹੋਣ। ਕਚਹਿਰੀ ਵਿਚ ਲੱਠ ਲਗਾ ਕੇ ਗਿਣਤੀ ਕੀਤੀ ਗਈ। ਬਿੱਲੇਸੁਰ ਨੇ ਅੱਖ ਉਠਾਈ ਕਿ ਦੇਖਣ, ਪੂਰੇ ਹੋ ਗਏ। ਨਾਪਣ ਵਾਲੇ ਨੇ ਕਿਹਾ — ਡੇਢ ਇੰਚ ਘੱਟ।

ਬਿੱਲੇਸੁਰ ਨੇ ਜਮਾਦਾਰ ਨੂੰ ਗੁੱਸੇ ਭਰੀਆਂ ਅੱਖਾਂ ਨਾਲ ਦੇਖਿਆ। ਨਾਲ ਹੀ ਲਾਲਸਾ ਤੇ ਮਿੰਨਤ ਦੀ ਭਾਵਨਾ ਸੀ। ਜਮਾਦਾਰ ਮੁਸਕਰਾਏ ਤੇ ਕਿਹਾ, 'ਬਿੱਲੇਸੁਰ, ਤੂੰ ਨੌਕਰ ਨਹੀ ਹੋ ਸਕਦਾ, ਪਰ ਕੋਈ ਨਾ ਕੋਈ ਸਿਪਾਹੀ ਛੁੱਟੀ ਤੇ ਜਾਂਦਾ ਹੀ ਰਹਿੰਦਾ ਹੈ। ਥਾ ਤੈਨੂੰ ਮਿਲਦੀ ਰਹੇਗੀ। ਬਿਨਾਂ ਤਨਖਾਹ ਦੀ ਛੁੱਟੀ ਵਾਲੇ ਦੀ ਤਨਖਾਹ ਵੀ।'

ਬਿੱਲੇਸੁਰ ਤਰੱਕੀ ਬਾਰੇ ਸੋਚ ਕੇ ਮੁਸਕਰਾਏ। ਇਕ ਸਾਲ ਲੰਘ ਗਿਆ।

# 4

ਸੱਤੀਦੀਨ ਦੀ ਔਰਤ ਨੂੰ ਆਇਆਂ ਕਈ ਸਾਲ ਹੋ ਗਏ, ਉਹਨਾਂ ਜਗਨਨਾਥ ਜੀ ਦੇ ਦਰਸ਼ਨ ਨਹੀ ਕੀਤੇ ਸਨ। ਪੈਸੇ ਦੀ ਵੀ ਕਮੀ ਨਹੀਂ ਸੀ। ਇਕ ਦਿਨ ਜਮਾਂਦਾਰ ਨੂੰ ਕਹਿਣ ਲੱਗੀ; ਜਮਾਂਦਾਰ, ਪੈਸਾ ਤਾ ਕੋਲ ਹੈ ਈ, ਪਰ ਬਾਲ ਬੱਚਾ ਕੋਈ ਨਹੀਂ। ਆਪਣੇ ਮਗਰੋ ਪੈਸਾ ਅਜਾਈ ਹੀ ਜਾਏਗਾ। ਏਨੇ ਦਿਨ ਮੈਨੂੰ ਆਇਆਂ ਹੋ ਗਏ, ਅਜੇ ਜਗਨਨਾਥ ਜੀ ਦੇ ਦਰਸਨ ਨਹੀ ਕਰ ਸਕੀ। ਹੁਣ ਸੋਚਦੀ ਹਾਂ ਬਾਬਾ ਦੇ ਦਰਸ਼ਨ ਕਰਾਂ ਅਤੇ

ਕਹਾਂ, ਬਾਬਾ ਮੇਰੀ ਗੋਦ ਭਰ ਦਿਓ ਤਾਂ ਤੇਰੇ ਚਰਨਾਂ ਤੇ ਆ ਕੇ ਇਕੋਤਰ ਸੌ ਰੁਪਏ ਦੀ ਸ਼ੀਰਨੀ ਚੜ੍ਹਾਵਾਂ । ਮੇਰਾ ਮਨ ਕਹਿੰਦਾ ਹੈ ਬਾਬਾ ਮੇਰੀ ਮਨੋਕਾਮਨਾ ਪੂਰੀ ਕਰਨਗੇ । ਦੇਸ਼ ਦੇਸਾਂਤਰ ਦੇ ਲੋਕ ਜਾਂਦੇ ਨੇ, ਮੂੰਹ ਮੰਗੀਆਂ ਮੁਰਾਦਾਂ ਪਾਉਂਦੇ ਹਨ, ਰੱਬ ਹੀ ਐ — ਉਹ ਹਾਂ ਜਿੰਨਾ ਕਰੋ, ਥੋੜ੍ਹਾ । ਫੇਰ ਪਤਾ ਨਹੀਂ ਕੀ ਸੋਚ ਕੇ ਸੱਤੀਦੀਨ ਦੀ ਔਰਤ ਉੱਚੀ ਉੱਚੀ ਰੋਣ ਲਗੀ । ਫੇਰ ਆਪਣੇ ਹੱਥਾਂ ਨਾਲ ਹੀ ਹੰਝੂ ਪੂੰਝ ਕੇ ਹਿਚਕੀਆਂ ਲੈਂਦੀ ਹੋਈ ਬੋਲੀ, 'ਮੈਨੂੰ ਸਾਰੇ ਸੁਖ ਮਿਲੇ ਹੋਏ ਨੇ । ਜਿਹੋ ਜੇਹਾ ਚੰਗਾ ਪਤੀ ਮਿਲਿਆ ਉਹੋ ਜੇਹਾ ਚੰਗਾ ਘਰ ਮਿਲਿਆ; ਪੈਸਾ ਹੈ, ਇਜ਼ਤ ਮਾਣ ਐ, ਗਹਿਣੇ ਨੇ, ਕੱਪੜੇ ਹਨ, ਦੁੱਧ ਨਾਲ ਭਰੀ ਹੋਈ ਹਾਂ, ਪਰ ਊਂ ਹੂੰ—ਹੂੰ—ਫਿਰ ਰੁਦਨ, ਭਾਵ ਪੁੱਤ ਨਹੀਂ ।

ਸੱਤੀਦੀਨ ਨੇ ਛਾਤੀ ਨਾਲ ਲਗਾ ਕੇ ਕਿਹਾ, 'ਅਜੇ ਕਿਹੜਾ ਤੇਰੀ ਉਮਰ ਬੀਤ ਗਈ ਐ ? ਪਹਿਲੀ ਜਿਉਂਦੀ ਹੁੰਦੀ ਤਾਂ ਕੋਈ ਹੋਰ ਗੱਲ ਸੀ । ਉਹ ਤਾਂ ਵਿਚਾਰੀ ਚੱਕੀ ਪੀਂਹਦੀ ਹੀ ਤੁਰ ਗਈ । ਪੰਜ ਵਰ੍ਹੇ ਹੋਏ, ਤੈਨੂੰ ਵਿਆਹ ਲਿਆਇਆ । ਹੁਣ ਤੇਰੀ ਉਮਰ ਵੀਹਾਂ ਦੀ ਹੋਏਗੀ ।

ਸਿਸਕੀਆਂ ਭਰਦੀ ਹੋਈ ਔਰਤ ਨੇ ਕਿਹਾ, 'ਉੱਨੀਵਾਂ ਚਲ ਰਿਹੈ ।' ਹਾਲਾਕਿ ਉਹਦੀ ਉਮਰ ਪੰਝੀਆਂ ਤੋ ਉਪਰ ਹੀ ਸੀ ।

'ਫੇਰ ?' ਸੱਤੀਦੀਨ ਨੇ ਕਿਹਾ, 'ਐਨੀ ਉਤਾਵਲੀ ਕਾਹਨੂੰ ਹੁੰਨੀ ਐਂ ? ਮੈਂ ਵੀ ਕਿਹੜਾ ਬੁੱਢਾ ਹੋ ਗਿਆਂ । ਬਾਲ ਬੱਚੇ ਜਦੋਂ ਹੁੰਦੇ ਨੇ ਆਪਣੇ ਆਪ ਹੀ ਆ ਜਾਦੇ ਨੇ ।

'ਅਜੇਹਾ ਨਾ ਕਹੋ', ਔਰਤ ਨੇ ਕਿਹਾ; 'ਕਹੋ ਜਗਨਨਾਥ ਦੀ ਕ੍ਰਿਪਾ ਨਾਲ ਆਉਂਦੇ ਹਨ ।'

ਸੱਤੀਦੀਨ ਗੰਭੀਰ ਹੋ ਗਏ । ਬੋਲੇ 'ਜਗਨ ਨਾਥ ਦੀ ਕ੍ਰਿਪਾ ਤਾਂ ਸਾਰੇ ਪਾਸੇ ਹੈ । ਐਨਾ ਵੱਡਾ ਅਹੁਦਾ ਮਿਲਿਆ ਏ । ਇਹ ਵੀ ਤਾਂ ਜਗਨਨਾਥ ਜੀ ਦੀ ਹੀ ਕ੍ਰਿਪਾ ਹੈ, ਅਤੇ ਉਹਨਾਂ ਦੇ ਦਰਸ਼ਨ ਅਸੀਂ ਹਰ ਰੋਜ਼ ਕਰਦੇ ਹਾਂ ਮਨ ਵਿਚ । ਰਹੀ ਗੱਲ ਪੁਰੀ ਜਾ ਕੇ ਉਹਨਾਂ ਦੇ ਦਰਸ਼ਨ ਕਰਨ ਦੀ, ਚਲੋ ਚਲਾਂਗੇ, ਦਸ ਦਿਨਾਂ ਦੀ ਛੁੱਟੀ ਲੈ ਲਵਾਂਗੇ । ਇਹ ਕਿਹੜੀ ਵੱਡੀ ਗੱਲ ਐ ?'

ਇਸਤਰੀ ਨੂੰ ਢਾਰਸ ਬੱਝਿਆ । ਏਸੇ ਵੇਲੇ ਬਿੱਲੇਸੁਰ ਹੁਰੀਂ ਆ ਗਏ । ਜਮਾਂਦਾਰ ਨੇ ਪੁੱਛਿਆ, ਬਿੱਲੇਸੁਰ, ਜਗਨਨਾਥ ਚਲੋਗੇ ?'

ਬਿੱਲੇਸੁਰ ਖਰਚਾ ਨਹੀਂ ਕਰਨਾ ਚਾਹੁੰਦਾ ਸੀ । ਸੱਤੀਦੀਨ ਸਮਝ ਗਿਆ । ਪਰ ਬਿੱਲੇਸੁਰ ਕੋਲ ਹੋਏਗਾ ਵੀ ਕਿੰਨਾ ਕੁ, ਸੋਚ ਕੇ ਬੋਲੇ, ਚੰਗਾ, ਆਪਣੀ ਛੁੱਟੀ ਮਨਜ਼ੂਰ ਕਰਵਾ ਲੈਣਾ ਦਸ ਦਿਨ ਦੀ, ਅਗਲੇ ਐਤਵਾਰ ਚਲਾਂਗੇ ।' ਸੱਤੀਦੀਨ ਨੂੰ ਨਾਲ ਇਕ ਨੌਕਰ ਚਾਹੀਦਾ ਸੀ ।

ਬਿੱਲੇਸੁਰ ਜਦੋਂ ਦੂਜੇ ਦੀ ਥਾਂ ਕੰਮ ਕਰਨ ਲੱਗੇ ਤਾਂ ਕਚਹਿਰੀ ਦੀ ਲਗਾਤਾਰ ਹਾਜਰੀ ਜ਼ਰੂਰੀ ਹੋ ਗਈ । ਸੱਤੀਦੀਨ ਨੂੰ ਗਊਆਂ ਵਾਸਤੇ ਇਕ ਹੋਰ ਨੌਕਰ ਰਖਣਾ ਪਿਆ । ਬਾਹਰ ਦਾ ਵਧੇਰੇ ਕੰਮ ਬਿੱਲੇਸੁਰ ਹੀ ਕਰ ਦਿੰਦੇ ਸਨ । ਉਝ ਉਹ ਅਲਗ ਰਹਿੰਦੇ ਸਨ, ਅਲਗ ਪਕਾਉਂਦੇ ਖਾਦੇ ਸਨ ।

ਮੁਫਤ ਵਿਚ ਜਗਨਨਾਥ ਜੀ ਦੇ ਦਰਸ਼ਨ ਹੋਣਗੇ । ਬਿੱਲੇਸੁਰ ਦੀ ਖ਼ੁਸ਼ੀ ਦੀ ਕੋਈ ਹੱਦ ਨਾ ਰਹੀ । ਉਹਨਾਂ ਛੁੱਟੀ ਮਨਜ਼ੂਰ ਕਰਵਾ ਲਈ । ਅਗਲੇ ਐਤਵਾਰ ਸੱਤੀਦੀਨ ਸਮਾਨ ਦੇ ਰੱਖਿਅਕ ਦੇ ਰੂਪ ਵਿਚ ਜਗਨਨਾਥ ਜੀ ਦੇ ਦਰਸ਼ਨਾਂ ਵਾਸਤੇ ਸੱਤੀਦੀਨ ਅਤੇ ਉਹਦੀ ਘਰਵਾਲੀ ਨਾਲ ਰਵਾਨਾ ਹੋਏ ।

ਜਿਸ ਤਰ੍ਹਾਂ ਸੱਤੀਦੀਨ ਦੀ ਔਰਤ ਦਾ ਵਿਸ਼ਵਾਸ ਸੀ ਕਿ ਜਗਨਨਾਥ ਜੀ ਦੀ ਕ੍ਰਿਪਾ ਦ੍ਰਿਸ਼ਟੀ ਹੁੰਦੇ ਈ ਉਹ ਗਰਭਵਤੀ ਹੋ ਜਾਏਗੀ । ਉਸੇ ਤਰ੍ਹਾਂ ਬਿੱਲੇਸੁਰ ਦਾ ਵੀ ਇਹ ਵਿਸ਼ਵਾਸ ਸੀ ਕਿ ਸੱਤੀਦੀਨ ਦੇ ਚਾਹੁਣ ਤੇ ਹੀ ਉਸ ਦੀ ਨੌਕਰੀ ਪੱਕੀ ਹੋ ਜਾਏਗੀ, ਭਾਵੇਂ ਡੇਢ ਇੰਚ ਦੀ ਥਾਂ ਉਹ ਡੇਢ ਫੁੱਟ ਛੋਟਾ ਰਹਿ ਜਾਏ ।

ਆਪਣੇ ਵਿਸ਼ਵਾਸ ਨੂੰ ਪਕੇਰਾ ਕਰਨ ਦਾ ਉਪਾਅ ਕਰਦੇ ਹੋਏ ਬਿੱਲੇਸੁਰ ਰਸਤੇ ਵਿਚ ਸੋਚਦੇ ਰਹੇ ।

ਪੁਰੀ ਪਹੁੰਚ ਕੇ ਬਹੁਤ ਖ਼ੁਸ਼ ਹੋਏ । ਅਜੇਹਾ ਨਜ਼ਾਰਾ ਕਾਨਪੁਰ ਤੋਂ ਬਰਦਵਾਨ ਤਕ ਨਹੀਂ ਦੇਖਿਆ ਸੀ । ਸਮੁੰਦਰ ਦਾ ਕੰਢਾ, ਰੇਤ ਦੀਆਂ ਤੈਹਾਂ ਦੇਖ ਕੇ ਬਹੁਤ ਖੁਸ਼ ਹੋਏ । ਸਮੁੰਦਰ ਦੇਖ ਕੇ ਤਾਂ ਉਹ ਝੂਮ ਉੱਠੇ । ਜਗਨਨਾਥ ਜੀ ਦੀ ਯਾਦ ਲਈ ਬਹੁਤ ਸਾਰੀਆਂ ਸਿੱਪੀਆਂ ਘੋਗੇ, ਸਮੁੰਦਰ ਕੰਢਿਉਂ ਚੁਣ ਕੇ ਰਖ ਲਈਆਂ, ਕੁਝ ਛੋਟੇ ਛੋਟੇ ਸੰਖ ਵੀ ।

ਮਾਰਕੰਡੇ, ਵਣਕਿਸ਼ਨ, ਚੰਦਨ ਤਲਾਬ ਆਦਿ ਪ੍ਰਸਿੱਧ ਥਾਵਾਂ ਦੇਖੀਆਂ । ਏਕਾਦਸ਼ੀ ਨੂੰ ਇਕ ਥਾਂ ਉਲਟੀ ਟੰਗੀ ਵੇਖ ਕੇ ਹੱਸੇ । ਸੱਤੀਦੀਨ ਨੇ ਕਿਹਾ, 'ਬਾਬੇ ਦੀ ਕ੍ਰਿਪਾ ਨਾਲ ਇਥੇ ਏਕਾਦਸੀ ਉਲਟੀ ਟੰਗੀ ਗਈ ਐ; ਇਥੇ ਕੋਈ ਏਕਾਦਸੀ ਦਾ ਵਰਤ ਨਹੀਂ ਰਖ ਸਕਦਾ ।' ਬਿੱਲੇਸੁਰ ਨੇ ਉਹਨੂੰ ਵੀ ਹੱਥ ਜੋੜ ਕੇ ਨਮਸਕਾਰ ਕੀਤਾ । ਫੇਰ ਸਾਰੇ ਲੋਕ ਕਲਯੁੱਗ ਦੀ ਮੂਰਤੀ ਦੇਖਣ ਗਏ । ਕਲਯੁੱਗ ਆਪਣੀ ਬੀਵੀ ਨੂੰ ਮੋਢੇ ਤੇ ਬਿਠਾ ਕੇ ਬਾਪ ਨੂੰ ਪੈਦਲ ਚਲਾ ਰਿਹਾ ਹੈ । ਸੱਤੀਦੀਨ ਦੀ ਔਰਤ ਗੌਰ ਨਾਲ ਦੇਖਦੀ ਰਹੀ । ਕਈ ਦਿਨ ਬੜੇ ਆਨੰਦ ਨਾਲ ਬੀਤੇ ।

ਜਗਨਨਾਥ ਜੀ ਵਿਚ ਜੂਠ ਨਹੀਂ ਮੰਨੀ ਜਾਂਦੀ । ਇਥੇ ਇਕ ਦੂਜੇ ਦੀ ਜੂਠ ਖਾਣਾ ਪ੍ਰਚਲਤ ਹੈ । ਇਥੋਂ ਦੇ ਲੋਕ ਜਿਨ੍ਹਾਂ ਨੂੰ ਚੌਂਕੇ ਦੀ ਕੈਦ ਮੰਨਣੀ ਪੈਂਦੀ ਐ, ਉਥੇ ਖੁੱਲ੍ਹ ਕੇ ਇਕ ਦੂਜੇ ਦੀ ਜੂਠ ਖਾਂਦੇ ਹਨ । ਕੋਈ ਬੁਰਾ ਨਹੀਂ ਮੰਨਦਾ । ਬਿੱਲੇਸੁਰ ਨੇ ਆਪਣੇ ਜੂਠੇ ਹੱਥਾਂ ਨਾਲ, ਜਮਾਂਦਾਰ ਤੇ ਜਮਾਦਾਰਨ ਦੀਆਂ ਪਤਲਾਂ ਵਿਚ ਖਾਣਾ ਪਾ ਦਿੱਤਾ । ਉਹ ਕੁਝ ਨਾ ਬੋਲੇ, ਸਗੋਂ ਖਾਂਦੇ ਹੋਏ ਹੱਸਦੇ ਰਹੇ ।

ਦੋ ਤਿੰਨ ਦਿਨ ਲੰਘ ਜਾਣ ਦੀ ਗੱਲ ਐ, ਜਮਾਂਦਾਰ ਨਹਾ ਚੁੱਕੇ ਸਨ । ਬਿੱਲੇਸੁਰ ਵੀ ਨਹਾ ਆਏ । ਆ ਕੇ ਸਿੱਧੇ ਜਮਾਂਦਾਰ ਕੋਲ ਗਏ ਅਤੇ ਉਹਨਾਂ ਦੇ ਪੈਰ ਫੜ੍ਹ ਕੇ ਢਿੱਡ ਭਾਰ ਲੇਟ ਗਏ । 'ਕੀ ਐ ਬਿੱਲੇਸੁਰ ? — ਕੀ ਐ ਬਿੱਲੇਸੁਰ ?' ਜਮਾਂਦਾਰ ਸ਼ੱਕ ਦੀ ਨਜ਼ਰ ਨਾਲ ਦੇਖਦੇ ਹੋਇਆਂ ਪੁੱਛਣ ਲੱਗਾ । ਬਿੱਲੇਸੁਰ ਨੇ ਕਰੁਣਾ ਭਰੇ ਸਵਰ 'ਚ ਕਿਹਾ, 'ਕੁਝ ਨਹੀਂ ਬਾਬਾ, ਮੇਰਾ ਭਵਸਾਗਰ ਤੋਂ ਬੇੜਾ ਪਾਰ ਕਰੋ ।'

'ਭਵਸਾਗਰ ਤੋਂ ਬੇੜਾ ਪਾਰ, ਅਸੀਂ ਕਿਸ ਤਰ੍ਹਾਂ ਕਰੀਏ, ਬਿੱਲੇਸੁਰ ਕੀ ਹੋ ਗਿਆ ਐ ?' ਸੱਤੀਦੀਨ ਹੈਰਾਨ ਰਹਿ ਗਿਆ ।

ਪੈਰ ਫੜੀ ਰਖ ਕੇ ਹੀ ਬਿੱਲੇਸੁਰ ਨੇ ਕਿਹਾ, 'ਬਾਬਾ, ਮੈਨੂੰ ਗੁਰਮੰਤਰ ਦਿਉ।'

'ਓਇ, ਗੁਰੂ, ਇਥੇ ਇਕ ਤੋਂ ਇਕ ਵਧ ਕੇ ਪਏ ਨੇ, ਛੱਡ ਪੈਰ, ਉਹਨਾਂ 'ਚੋ ਜਿਸ ਤੋ ਚਾਹੀਦਾ ਐ ਮੰਤਰ ਲੈ ਲਉ; ਸੱਤੀਦੀਨ ਨੇ ਪੈਰ ਛੁਡਾਉਣ ਦੀ ਕੋਸ਼ਿਸ਼ ਕੀਤੀ।

'ਮੇਰੀ ਨਜ਼ਰ ਵਿਚ ਤਾਂ ਤੁਹਾਡੇ ਤੋਂ ਵੱਡਾ ਕੋਈ ਨਹੀਂ। ਤੁਸੀਂ ਮੇਰੇ ਤੇ ਦਇਆ ਕਰੋ।' ਪੈਰ ਫੜੇ ਫੜੇ ਹੀ ਬਿੱਲੇਸੁਰ ਨੇ ਉਹਨਾਂ 'ਤੇ ਆਪਣਾ ਮੱਥਾ ਰਖ ਦਿੱਤਾ।

'ਮੈਨੂੰ ਤਾਂ ਕੋਈ ਗੁਰਮੰਤਰ ਆਉਂਦਾ ਹੀ ਨਹੀਂ।' ਸਿਰਫ ਗਾਇਤਰੀ ਆਉਂਦੀ ਹੈ। ਪਸੀਜ ਕੇ ਸੱਤੀਦੀਨ ਨੇ ਕਿਹਾ।

'ਬਾਬਾ ਗਾਇਤਰੀ ਤੋਂ ਵੱਡਾ ਗੁਰਮੰਤਰ ਕੋਈ ਨਹੀਂ। ਮੈ ਇਹੀ ਮੰਤਰ ਲਵਾਂਗਾ।'

'ਓਇ ਗਾਇਤਰੀ ਤਾ ਜਨੇਊ ਦੀ ਰਸਮ ਸਮੇਂ ਤੁਸੀਂ ਸੁਣ ਚੁੱਕੇ ਹੋ।

'ਮੈਂ ਭੁੱਲ ਗਿਆ ਹਾਂ। ਤੁਹਾਡੇ ਪੈਰ ਛੂਹ ਕੇ ਕਹਿੰਦਾ ਹਾਂ। ਕੱਲ੍ਹ ਮੈਂ ਇਕ ਸੁਪਨਾ ਵੇਖਿਆ ਕਿ ਬਾਬਾ ਜਗਨਨਾਥ ਜੀ ਕਹਿੰਦੇ ਹਨ...ਪਰ ਦੱਸਾਂਗਾ ਤਾਂ ਸੁਪਨੇ ਦਾ ਫਲ ਨਹੀਂ ਮਿਲੇਗਾ।'

ਸੁਪਨੇ ਦੀ ਗੱਲ ਸੁਣ ਕੇ ਸੱਤੀਦੀਨ ਦੀ ਘਰ ਵਾਲੀ ਉਤੇਜਿਤ ਹੋ ਉੱਠੀ। ਬਿੱਲੇਸੁਰ ਬਾਜੀ ਮਾਰ ਗਿਆ, ਉਸ ਨੇ ਸੋਚਿਆ, ਅਵਾਜ਼ ਦੇ ਕੇ ਕਿਹਾ, 'ਬਿੱਲੇਸੁਰ ਪੈਰ ਛੱਡ ਦਿਓ, ਤੁਹਾਨੂੰ ਬਾਬੇ ਦਾ ਸੁਪਨਾ ਆਇਆ ਹੈ ਤਾਂ ਮੈਂ ਕਹਿੰਦੀ ਹਾਂ, ਜਮਾਂਦਾਰ ਗੁਰਮੰਤਰ ਦੇਣਗੇ। ਇਧਰ ਆਉ, ਇਕਾਂਤ ਵਿਚ ਮੈਨੂੰ ਦੱਸੋ ਕੀ ਸੁਪਨਾ ਆਇਆ।'

ਗੱਲ ਦਾ ਰੁਖ ਦੇਖ ਕੇ ਬਿੱਲੇਸੁਰ ਨੇ ਪੈਰ ਛੱਡ ਦਿੱਤੇ। ਸੱਤੀਦੀਨ ਦੀ ਘਰ ਵਾਲੀ ਕੋਠੜੀ ਵਲ ਨੂੰ ਚਲੀ ਗਈ। ਬਿੱਲੇਸੁਰ ਵੀ ਨਾਲ ਨਾਲ ਚਲਾ ਗਿਆ। ਉਥੇ ਜਾ ਕੇ ਕਿਹਾ, 'ਮੈਂ ਸੌਂ ਰਿਹਾ ਸੀ, ਦੇਖਿਆ ਘਾਹ ਫੂਸ ਨੂੰ ਅੱਗ ਲਗ ਗਈ। ਉਸ ਵਿਚ ਤਿੰਨ ਮੂੰਹਾਂ ਵਾਲਾ ਇਕ ਆਦਮੀ ਬੈਠਿਆ ਸੀ। ਉਸਨੇ ਕਿਹਾ, ਬਿੱਲੇਸੁਰ, ਤੂੰ ਗਰੀਬ ਬ੍ਰਾਹਮਣ ਹੈਂ, ਸਤਾਇਆ ਹੋਇਆ ਹੈਂ, ਪਰ ਘਬਰਾ ਨਹੀਂ, ਤੂੰ ਜਿਨ੍ਹਾ ਦੇ ਨਾਲ ਆਇਆ ਹੈਂ, ਉਹਨਾਂ ਦੀ ਸੇਵਾ ਕਰ, ਉਹਨਾਂ ਤੋਂ ਇਹੀ ਗੁਰਮੰਤਰ ਲੈ ਲੈ ਕਿ ਤੂੰ ਦੁੱਧੀਂ ਪੁੱਤੀ ਫਲੇਂਗਾ। ਫੇਰ ਦੇਖਦਾ ਹਾਂ ਤਾਂ ਕਿਤੇ ਕੁਝ ਵੀ ਨਹੀਂ।'

ਸੱਤੀਦੀਨ ਦੀ ਔਰਤ ਨੇ ਨਿਸਚਾ ਕਰ ਲਿਆ, ਫਲ ਉਲਟਾ ਹੋ ਗਿਆ ਹੈ। ਸੁਪਨਾ ਤਾਂ ਅਸਲ ਵਿਚ ਉਸ ਨੂੰ ਆਉਣਾ ਚਾਹੀਦਾ ਸੀ। ਕੋਈ ਖੁਨਾਮੀ ਤਾਂ ਨਹੀਂ ਹੋ ਗਈ। ਹਰ ਸੋਮਵਾਰ ਨੂੰ ਬਾਬਾ ਦੇ ਨਾਮ ਘਿਉ ਬੱਤੀ ਕਰਨ ਦਾ ਪ੍ਰਣ ਲਿਆ। ਫੇਰ ਸੱਤੀਦੀਨ ਨੂੰ ਮੰਤਰ ਲੈਣ ਲਈ ਕਿਹਾ। ਸੱਤੀਦੀਨ ਨੇ ਕੈਂਠੀ, ਮਾਲਾ, ਮਠਿਆਈ, ਪਰਨਾ ਆਦਿ ਬਾਜ਼ਾਰ ਤੋਂ ਖਰੀਦ ਕੇ ਲਿਆਉਣ ਲਈ ਬਿੱਲੇਸੁਰ ਨੂੰ ਕਿਹਾ। ਬਿੱਲੇਸੁਰ ਗਏ, ਪਲਾਂ 'ਚ ਖਰੀਦ ਲਿਆਏ। ਸੱਤੀਦੀਨ ਨੇ ਗਾਇਤਰੀ ਮੰਤਰ ਨਾਲ ਵਾਰ ਵਾਰ ਬਿੱਲੇਸੁਰ ਨੂੰ ਦੀਖਿਆ ਦਿਤੀ।

ਬਿੱਲੇਸੁਰ ਦੀਆਂ ਸ਼ਰਧਾਲੂ ਅੱਖਾਂ ਦਾ ਪ੍ਰਭਾਵ ਸੱਤੀਦੀਨ ਦੀ ਔਰਤ 'ਤੇ ਪਿਆ। ਜਗਨਨਾਥ ਦਰਸ਼ਨ ਬਿੱਲੇਸੁਰ ਦੇ ਮੁਕਾਬਲੇ ਉਹਨਾਂ ਲਈ ਫਿੱਕੇ ਰਹੇ। ਸੋਚ ਕੇ ਜਮਾਂਦਾਰ ਨੂੰ ਕਹਿਣ ਲੱਗੀ, 'ਜਮਾਂਦਾਰ ਮੈਂ ਆਹਨੀ ਆਂ, ਮੰਤਰ ਮੈਂ ਵੀ ਕਿਉਂ ਨਾ ਲੈ ਲਵਾਂ।

ਜਮਾਂਦਾਰ ਨੇ ਕਿਹਾ, 'ਚੰਗਾ, ਪੰਡਾ ਜੀ ਆਉਂਦੇ ਹਨ ਤਾਂ ਪੁੱਛਦੇ ਹਾਂ ' ਪਰਮਾਤਮਾ ਦੀ ਕਰਨੀ ਐਸੀ ਹੋਈ ਕਿ ਪੰਡਾ ਜੀ ਥੋੜ੍ਹੀ ਦੇਰ ਬਾਅਦ ਹੀ ਆ ਗਏ। ਸੱਤੀਦੀਨ ਨੇ ਪੁੱਛਿਆ। ਪੰਡਾ ਜੀ ਨੇ ਸੱਤੀਦੀਨ ਦੀ ਘਰ ਵਾਲੀ ਨੂੰ ਦੇਖਿਆ ਤੇ ਕਿਹਾ, 'ਅਜੇ ਤੂੰ ਰਖ ਨਹੀਂ ਸਕੇਂਗੀ, ਅਜੇ ਤਾਂ ਤੈਨੂੰ ਮਾਹਵਾਰੀ ਆਉਂਦੀ ਐ।'

ਸੱਤੀਦੀਨ ਦੀ ਔਰਤ ਲਗਾਤਾਰ ਦੇਖਦੀ ਰਹੀ। ਪੰਡਾ ਜੀ ਨੇ ਸੱਤੀਦੀਨ ਨੂੰ ਸਲਾਹ ਦਿਤੀ ਕਿ ਚੌਥੇ ਪਹਿਰ ਵਿਚ ਗੁਰਮੰਤਰ ਲੈਣਾ ਲਾਭਦਾਇਕ ਹੁੰਦਾ ਹੈ। ਜਦ ਤਕ ਔਰਤ ਨੂੰ ਮਾਸਕ ਧਰਮ ਹੁੰਦਾ ਹੈ ਉਹ ਗੁਰਮੰਤਰ ਦੀ ਰੱਖਿਆ ਨਹੀਂ ਕਰ ਸਕਦੀ। ਅਸ਼ੁਧ ਰਹਿੰਦੀ ਹੈ ਅਤੇ ਕਈ ਥਾਈਂ ਉਹਦੇ ਫਿਸਲ ਜਾਣ ਦੀ ਸੰਭਾਵਨਾ ਬਣੀ ਰਹਿੰਦੀ ਹੈ। ਸੱਤੀਦੀਨ ਮੰਨ ਗਏ।

ਉਥੋਂ ਭੁਵਨੇਸ਼ਵਰ ਗਏ, ਫੇਰ ਬਰਦਵਾਨ ਵਾਪਸ ਆਏ।

# 5

ਸੱਤੀਦੀਨ ਦੀ ਔਰਤ ਇਕ ਵਰ੍ਹੇ ਤਕ ਜਗਨਨਾਥ ਜੀ ਦੀ ਸ਼ਕਤੀ ਦੀ ਪ੍ਰੀਖਿਆ ਲੈਂਦੀ ਰਹੀ। ਹਰ ਸੋਮਵਾਰ ਨੂੰ ਉਹ ਘਿਉ ਦਾ ਦੀਵਾ ਜਗਾਉਂਦੀ ਅਤੇ ਹਰ ਮਹੀਨੇ ਦੇ ਅਖੀਰ ਤਕ ਉਡੀਕ ਕਰਦੀ ਪਰ ਕੋਈ ਫਲ ਨਾ ਮਿਲਿਆ।

ਬਿੱਲੇਸੁਰ ਕਰਮ-ਕਾਂਡ ਵਿਚ ਵਧੇਰੇ ਵਿਸ਼ਵਾਸ ਕਰਨ ਲੱਗਾ। ਤਿਲਕ, ਮਾਲਾ ਅਤੇ ਗਾਇਤਰੀ ਕਾਰਣ ਉਸ ਦੀ ਸਿਹਤ ਦਿਨ ਬਦਿਨ ਨਿਖਰਦੀ ਗਈ।

ਜਦੋਂ ਇਕ ਸਾਲ ਤਕ ਪੁੱਤਰ ਦੀ ਦਾਤ ਦੇਣ ਵਾਸਤੇ ਬਾਬਾ ਜਗਨਨਾਥ ਨੇ ਕ੍ਰਿਪਾ ਨਾ ਕੀਤੀ ਤਾਂ ਸੱਤੀਦੀਨ ਦੀ ਘਰ ਵਾਲੀ, ਦੇਵਤਾ ਤੇ ਕ੍ਰੋਧਿਤ ਹੋ ਗਈ ਅਤੇ ਉਹ ਦੈਵੀ ਸ਼ਕਤੀ ਨੂੰ ਛੱਡ ਕੇ ਮਨੁੱਖ ਸ਼ਕਤੀ ਦਾ ਪੱਖ ਲੈਣ ਲੱਗੀ; ਇਕ ਯਥਾਰਥਵਾਦੀ ਲੇਖਕ ਵਾਂਗ।

ਬਿੱਲੇਸੁਰ ਨੂੰ ਬੜੀ ਗਿਲਾਨੀ ਹੋਈ। ਉਸ ਦੇ ਗੁਰਮੰਤਰ ਦਾ ਲੋਕ ਮਜ਼ਾਕ ਉਡਾਉਣ ਲੱਗੇ। ਉਸ ਦੀ ਹਾਲਤ ਵਿਚ ਵੀ ਕੋਈ ਸੁਧਾਰ ਨਾ ਹੋਇਆ। ਉਸ ਨੇ ਫ਼ੈਸਲਾ ਕੀਤਾ ਕਿ ਉਹ ਦੇਸ਼ ਚਲ ਕੇ ਰਹੇਗਾ। ਜ਼ਿਮੀਦਾਰ ਦੀ ਗ਼ੁਲਾਮੀ ਨਾਲੋਂ ਗੁਰੂ ਦੀ ਗ਼ੁਲਾਮੀ ਸਖ਼ਤ ਹੈ, ਇਥੇ ਨਾਲੋਂ ਉਥੋਂ ਦੀ ਜਲਵਾਯੂ ਵੀ ਚੰਗੀ ਹੈ। ਆਪਣੇ ਆਦਮੀ ਗੱਲਾਂਬਾਤਾਂ ਕਰਨ ਵਾਲੇ ਹਨ, ਹੁਣ ਇਥੇ ਨਹੀਂ ਰਹਿਣਗੇ।

ਗੁਰਿਆਈ ਦਾ ਯਥਾਰਥਵਾਦ ਵੀ ਬਿੱਲੇਸੁਰ ਨੂੰ ਚੰਗਾ ਨਾ ਲੱਗਾ। ਇਕ ਦਿਨ ਆਪਣੀ ਕੈਂਠੀ ਤੇ ਮਾਲਾ ਲੈ ਆਏ ਅਤੇ ਗੁਰਿਆਈ ਦੇ ਸਾਮ੍ਹਣੇ ਰੱਖ ਕੇ ਕਿਹਾ 'ਮੈਂ ਦੇਸ਼ ਜਾਣ ਦੀ ਛੁੱਟੀ ਲੈ ਲਈ ਹੈ। ਪਤਾ ਨਹੀਂ ਵਾਪਸ ਆਵਾਂ ਕਿ ਨਾ। ਕਹਿਣ ਨੂੰ ਵੀ ਕਿਉਂ ਰਹੇ, ਇਹ ਮਾਲਾ ਹੈ ਅਤੇ ਇਹ ਕੈਂਠੀ। ਲਉ, ਹੁਣ ਮੈਂ ਚੇਲਾ ਨਹੀਂ ਰਹਿ ਸਕਦਾ, ਜਿਹੋ ਜਿਹਾ ਗੁਰੂ ਉਹੋ ਜਿਹੀ ਤੂੰ, ਇਹ ਤੁਹਾਡਾ ਮੰਤਰ ਹੈ!'

ਕਹਿ ਕੇ ਗਾਇਤਰੀ ਮੰਤਰ ਦਾ ਨਿਰਾਦਰ ਕਰ ਗਏ ਅਤੇ ਸੁਣਾ ਕੇ ਚਲੇ ਗਏ, ਫੇਰ ਪੈਰੀਂ ਹੱਥ ਵੀ ਨਾ ਲਾਇਆ ।

# 6

ਬਿੱਲੇਸੁਰ ਹੁਰੀਂ ਪਿੰਡ ਆ ਗਏ । ਜੇਬ ਵਿੱਚ ਰੁਪਏ ਸਨ, ਬੁਲ੍ਹਾਂ ਤੇ ਮੁਸਕਰਾਹਟ । ਪਿੰਡ ਦੇ ਜ਼ਿਮੀਦਾਰ, ਮਹਾਜਨ, ਗੁਆਂਢੀ, ਸਾਰਿਆਂ ਦੀਆਂ ਨਜ਼ਰਾਂ ਤੇ ਚੜ੍ਹ ਗਏ । ਸਾਰੇ ਅੰਦਾਜ਼ਾ ਲਾਉਣ ਲੱਗੇ — ਕਿੰਨਾ ਪੈਸਾ ਕਮਾ ਲਿਆਇਆ । ਲੋਕਾਂ ਦੇ ਮਨਵਿਚ ਇਕ ਧੁਨੀ ਗੂੰਜਦੀ ਸੀ — ਬਿੱਲੇਸੁਰ ਦੇ ਕਮਾਏ ਹੋਏ ਪੈਸੇ ਨਾਲ ਹੱਥ ਧੋਏ ਜਾਣ । ਰਾਤ ਨੂੰ ਸੋਟੀ ਦੇ ਸਹਾਰੇ ਕੱਚੇ ਮਕਾਨ ਦੀ ਛੱਤ ਤੇ ਚੜ੍ਹ ਕੇ ਵਿਹੜੇ ਵਿਚ ਉਤਰ ਕੇ, ਰਖਿਆ ਸਮਾਨ ਅਤੇ ਕੱਪੜਾ ਲੱਤਾ ਉਠਾ ਕੇ ਲੈ ਜਾਣ ਵਾਲੇ ਚੋਰ, ਤਾੱਕ 'ਚ ਰਹਿਣ ਲੱਗੇ ਕਿ ਮੌਕਾ ਮਿਲਦੇ ਹੀ ਹੱਥ ਮਾਰਨ । ਇਕ ਦਿਨ ਮਨਸੂਬਾ ਬਣਾ ਕੇ ਤ੍ਰਿਲੋਚਨ ਮਿਲੇ ਅਤੇ ਆਪਣੀ ਗਿਆਨ ਵਾਲੀ ਅੱਖ ਖੋਹਲ ਕੇ ਕਹਿਣ ਲੱਗੇ, 'ਕਿਉਂ ਬਿੱਲੇਸੁਰ, ਹੁਣ ਪਿੰਡ ਵਿਚ ਰਹਿਣ ਦਾ ਇਰਾਦਾ ਐ ਜਾਂ ਫੇਰ ਚਲੇ ਜਾਓਗੇ ?'

ਬਿੱਲੇਸੁਰ ਨੂੰ ਤ੍ਰਿਲੋਚਨ ਦੇ ਪਿਤਾ ਤਕ ਦਾ ਇਤਿਹਾਸ ਜ਼ੁਬਾਨੀ ਯਾਦ ਸੀ, ਸਿਰਫ ਹਿੰਦੀ ਦੀ ਖੁਲ੍ਹੀ ਕਵਿਤਾ ਦੇ ਉਤਮ ਕਵੀ ਵਾਂਗ ਕਿਸੇ ਸੰਮੇਲਨ ਜਾਂ ਘਰ ਦੀ ਬੈਠਕ ਵਿਚ ਬਹਿ ਕੇ ਨਹੀਂ ਸੁਣਾਉਂਦੇ ਸਨ । ਮੁਸਕਰਾਉਂਦੇ ਹੋਏ ਨਰਮੀ ਨਾਲ ਬੋਲੇ, 'ਭਾਈ, ਹੁਣ ਤਾਂ ਪਿੰਡ 'ਚ ਈ ਰਹਿਣ ਦਾ ਇਰਾਦਾ ਐ — ਬੰਗਾਲ ਦਾ ਪਾਣੀ ਤਾਂ ਬੜਾ ਜ਼ਾਲਮ ਐ ।'

ਤ੍ਰਿਲੋਚਨ ਦੇ ਤੀਜੇ ਨੇਤਰ ਵਿਚ ਹੋਰ ਚਮਕ ਆ ਗਈ । ਇਕ ਕਦਮ ਅੱਗੇ ਹੋ ਕੇ ਨੇੜੇ ਹੁੰਦੇ ਹੋਏ, ਨਜ਼ਦੀਕੀ ਭਗਤ ਦੀ ਹਮਦਰਦੀ ਭਰੇ ਸੁਰ 'ਚ ਬੋਲੇ, 'ਬੜੀ ਚੰਗੀ ਗੱਲ ਐ, ਬੜੀ ਚੰਗੀ ਗੱਲ ਐ । ਕੰਮ ਕਾਰ ਕੀ ਸ਼ੁਰੂ ਕਰੋਗੇ ?'

'ਅਜੇ ਤਕ ਤਾਂ ਕੁਝ ਵਿਚਾਰ ਨਹੀਂ ਕੀਤਾ ।' ਬਿੱਲੇਸੁਰ ਉਸੇ ਤਰ੍ਹਾਂ ਹੀ ਮੁਸਕਰਾਉਂਦੇ ਹੋਏ ਬੋਲੇ ।

'ਬਿਨਾਂ ਕੰਮ ਤੋਂ ਤਾਂ ਖੂਹ ਵੀ ਖਾਲੀ ਹੋ ਜਾਂਦੇ ਹਨ । ਬੈਠੇ ਬੈਠੇ ਕਿੰਨੇ ਦਿਨ ਖਾਓਗੇ ?'

'ਸਚ ਸਚ ਕਹਿੰਦਾ ਹਾਂ । ਅਜੇ ਤਾਂ ਇੰਜ ਹੀ ਦਿਨ ਕਟ ਰਹੇ ਹਨ ।'

'ਅਜੇਹਾ ਨਾ ਕਹਿਣਾ । ਪਿੰਡ ਦੇ ਲੋਕ ਬੜੇ ਚੁਗਲਖੋਰ ਹਨ । ਪੁਲਿਸ ਨੂੰ ਰਿਪੋਰਟ ਕਰ ਦੇਣਗੇ ਤਾਂ ਬਦਮਾਸ਼ੀ 'ਚ ਨਾਮ ਲਿਖਿਆ ਜਾਏਗਾ । ਕਿਹਾ ਕਰੋ, ਜਦੋਂ ਪੈਸਾ ਖਤਮ ਹੋ ਜਾਏਗਾ ਫੇਰ ਹੋਰ ਕਮਾ ਲਿਆਵਾਂਗੇ ।'

ਬਿੱਲੇਸੁਰ ਛਟਪਟਾਇਆ । ਕਿਹਾ, 'ਹਾਂ ਭਾਈ, ਅੱਜ ਕੱਲ੍ਹ ਤਾਂ ਹਵਨ ਕਰਦਿਆਂ

ਹੱਥ ਸੜਦਾ ਹੈ। ਲੋਕ ਸਮਝਣਗੇ, ਜਦੋਂ ਕੁਝ ਹੈ ਈ ਨਹੀਂ ਤਾਂ ਖਾਦਾ ਕੀ ਐਂ ? — ਚੋਰੀ ਕਰਦਾ ਹੋਏਗਾ।'

ਤ੍ਰਿਲੋਚਨ ਨੇ ਸੋਚਿਆ ਪਰਲੇ ਦਰਜੇ ਦਾ ਚਾਲਾਕ ਐਂ, ਕਿਤੇ ਖੁਲ੍ਹ ਕੇ ਗੱਲ ਨਹੀਂ ਕਰਦਾ। ਖੁਲ੍ਹ ਕੇ ਬੋਲੇ, 'ਹਾਂ ਦੀਨਾ ਨਾਥ ਵੀ ਇਸੇ ਤਰ੍ਹਾਂ ਜੋੜ ਤੋੜ ਕੇ ਗੱਲਬਾਤ ਕਰਿਆ ਕਰਦੇ ਸਨ, ਹੁਣ ਨਾਂ ਲਿਖਿਆ ਗਿਆ ਬਦਮਾਸ਼ੀ ਵਿਚ, ਰਾਤ ਨੂੰ ਨਿਗਰਾਨੀ ਹੋਇਆ ਕਰਦੀ ਐਂ।'

ਬਿੱਲੇਸੁਰ ਫੇਰ ਵੀ ਕਾਬੂ ਨਾ ਆਇਆ। ਕਿਹਾ, 'ਪੁਲਿਸ ਵਾਲੇ ਤਾਂ ਅੱਖਾਂ ਦੇਖ ਕੇ ਹੀ ਪਛਾਣ ਲੈਂਦੇ ਹਨ — ਕੌਣ ਭਲਾ ਆਦਮੀ ਹੈ ਅਤੇ ਕਿਹੜਾ ਬੁਰਾ। ਆਪਣੇ ਖੇਤ ਮੈਂ ਰਾਮਦੀਨ ਨੂੰ ਵਟਾਈ ਤੇ ਦੇ ਕੇ ਗਿਆ ਸੀ। ਉਹੀ ਖੇਤ ਵਾਪਸ ਲੈ ਕੇ ਖੇਤੀ ਕਰਾਗਾ।'

ਤ੍ਰਿਲੋਚਨ ਨੂੰ ਥੋੜ੍ਹੀ ਜੇਹੀ ਪਕੜ ਮਿਲੀ। ਕਿਹਾ, 'ਹਾਂ, ਇਹ ਤਾਂ ਬੜਾ ਚੰਗਾ ਵਿਚਾਰ ਐ ਪਰ ਤੇਰੇ ਕੋਲ ਬਲਦ ਤਾਂ ਹੈ ਨਹੀਂ, ਕਿਸਾਨੀ ਕਿਵੇਂ ਕਰੇਂਗਾ ?'

ਬਿੱਲੇਸੁਰ ਦਾਅ 'ਚ ਆ ਗਿਆ। ਕਿਹਾ, 'ਇਸੇ ਲਈ ਤਾਂ ਕਿਹਾ ਸੀ ਅਜੇ ਤਕ ਕੁਝ ਤੈਅ ਨਹੀਂ ਕੀਤਾ।'

ਤ੍ਰਿਲੋਚਨ ਦਾ ਪਾਰਾ ਚੜ੍ਹਨ ਹੀ ਲੱਗਾ ਸੀ, ਪਰ ਪਾਰਾ ਚੜ੍ਹਨ ਤੇ ਖਰੀ ਖੋਟੀ ਸੁਣ ਕੇ ਅਲਗ ਹੋ ਜਾਣ ਤੋਂ ਇਲਾਵਾ ਕੋਈ ਸਵਾਰਥ ਸਿਧ ਨਹੀਂ ਹੋਏਗਾ। ਸੋਚ ਕੇ ਮੁਸ਼ਕਲ ਨਾਲ ਆਪਣੇ ਆਪ ਨੂੰ ਕਹਿਣ ਤੋਂ ਰੋਕਿਆ ਅਤੇ ਬੜੇ ਹੀ ਧੀਰਜ ਨਾਲ ਕਿਹਾ, 'ਸਾਡੇ ਬਲਦ ਲੈ ਲੈ।'

'ਫਿਰ ਤੂੰ ਕੀ ਕਰੇਂਗਾ ?'

'ਅਸੀਂ ਕੋਈ ਹੋਰ ਵੱਡਾ ਕਾਰੋਬਾਰ ਕਰਨਾ ਚਾਹੁੰਦੇ ਹਾ। ਪਰ ਸੌ ਰੁਪਏ ਲਵਾਂਗਾ।'

ਬਿੱਲੇਸੁਰ ਨੇ ਫੈਸਲਾ ਕੀਤਾ ਸੌ ਰੁਪਏ ਜਿਆਦਾ ਨਹੀਂ। ਕਿਹਾ, 'ਚੰਗਾ, ਕੱਲ੍ਹ ਦੱਸਾਂਗੇ।'

ਤ੍ਰਿਲੋਚਨ ਇਕ ਕੰਮ ਐਂ, ਕਹਿ ਕੇ ਚਲਾ ਗਿਆ। ਮਨ ਵਿਚ ਫੈਸਲਾ ਕਰ ਲਿਆ ਕਿ ਸੌ ਰੁਪਏ ਇਕ ਮੁਸਤ ਦੇਣ ਵਾਲੇ ਬਿੱਲੇਸੁਰ ਕੋਲ ਪੰਜ ਸੱਤ ਸੌ ਰੁਪਏ ਜਰੂਰ ਹੋਣਗੇ। ਤ੍ਰਿਲੋਚਨ ਦੂਜੀ ਥਾਂ ਤੇ ਸਲਾਹ ਕਰਨ ਗਿਆ ਕਿ ਕਿਸ ਢੰਗ ਨਾਲ ਉਹ ਰੁਪਏ ਕਢਵਾਏ ਜਾਣ।

ਬਿੱਲੇਸੁਰ, ਤ੍ਰਿਲੋਚਨ ਦੇ ਜਾਣ ਮਗਰੋਂ ਘਰ ਅੰਦਰ ਗਏ ਅਤੇ ਕੁਝ ਹੀ ਦੇਰ ਵਿਚ ਤਿਆਰ ਹੋ ਕੇ ਬਾਹਰ ਨਿਕਲੇ। ਲੋਕਾ ਨੇ ਪੁੱਛਿਆ — ਕਿਧਰ ਜਾ ਰਹੇ ਹੋ, ਬਿੱਲੇਸੁਰ ? ਬਿੱਲੇਸੁਰ ਨੇ ਕਿਹਾ — ਪਟਵਾਰੀ ਵਲ।

ਸ਼ਾਮ ਹੁੰਦੇ ਹੁੰਦੇ ਲੋਕਾਂ ਨੇ ਦੇਖਿਆ ਤਿੰਨ ਵੱਡੀਆਂ ਵੱਡੀਆਂ ਗੱਭਣ ਬੱਕਰੀਆਂ ਲੈ ਕੇ ਬਿੱਲੇਸੁਰ ਇਕ ਆਦਮੀ ਨਾਲ ਆ ਰਹੇ ਹਨ। ਪਿੰਡ ਵਿਚ ਗੱਲਾ ਹੋਣ ਲੱਗੀਆ. ਬਿੱਲੇਸੁਰ ਤਿੰਨ ਬੱਕਰੀਆਂ ਲਿਆਏ ਹਨ। ਸਭ ਇਸ ਗੱਲ ਤੇ ਹੈਰਾਨ ਹੋਏ।

ਬੱਕਰੀਆਂ ਦੀ ਖਬਰ ਸੁਣ ਕੇ ਤ੍ਰਿਲੋਚਨ ਫੇਰ ਆਏ। ਕਿਹਾ, 'ਬੱਕਰੀਆਂ ਲੈ ਆਏ

ਚੰਗਾ ਕੀਤਾ, ਹੁਣ ਪਸ਼ੂ ਕਾਫੀ ਹੋ ਜਾਣਗੇ।' ਬਿੱਲੇਸੁਰ ਨੇ ਕਿਹਾ. 'ਹਾ, ਬਲਦਾਂ ਵਾਲਾ ਵਿਚਾਰ ਛੱਡ ਦਿੱਤਾ ਹੈ ਬਲਦਾ ਵਾਸਤੇ ਕੌਣ ਦਾਣਾ ਤਿਆਰ ਕਰੇਗਾ। ਬੱਕਰੀਆਂ ਨੂੰ ਤਾ ਪੱਤੇ ਕੱਟ ਕੇ ਪਾ ਦੇਵਾਗਾ। ਬਲਦਾ ਨੂੰ ਬੰਨ੍ਹ ਕੇ ਤਾਂ ਬਲਦ ਹੀ ਬਣਿਆ ਰਹਿਣਾ ਪੈਦਾ ਹੈ।'

'ਅਤੇ ਕਿਸਾਨੀ ?'

'ਵਟਾਈ ਤੇ ਹੈ, ਸਾਂਝੇ 'ਚ ਕਰ ਲਵਾਂਗੇ।'

# 7

ਬਿੱਲੇਸੁਰ ਨੇ ਲੰਮੇ ਪਤਲੇ ਢਾਗੇ ਨਾਲ ਦਾਤੀ ਬੰਨੀ ਅਤੇ ਇਸ ਦੀ ਮਦਦ ਨਾਲ ਗੂਜਰ, ਪਿੱਪਲ, ਪਾਕੜ ਆਦਿ ਦਰਖ਼ਤਾਂ ਦੀਆ ਟਾਹਣੀਆਂ ਕੱਟ ਕੇ ਬੱਕਰੀਆਂ ਨੂੰ ਪਾਈਆਂ। ਤਿਆਰੀ ਕਰਦੇ ਦਿਨ ਚੜ੍ਹ ਗਿਆ। ਬਿੱਲੇਸੁਰ ਪਿੰਡ ਦੇ ਰਸਤੇ ਹੀ ਬੱਕਰੀਆਂ ਲੈ ਕੇ ਨਿਕਲੇ। ਉਸ ਨੂੰ ਰਾਮਦੀਨ ਮਿਲੇ। ਕਿਹਾ, 'ਬ੍ਰਾਹਮਣ ਹੋ ਕੇ ਬੱਕਰੀਆਂ ਪਾਲੋਗੇ ? ਪਰ ਹਨ ਵਧੀਆ ਬੱਕਰੀਆ, ਖ਼ੂਬ ਦੁੱਧ ਦੇਣਗੀਆਂ; ਹੁਣ ਦੋ ਵਰ੍ਹਿਆਂ ਵਿਚ ਹੀ ਬੱਕਰੀਆਂ ਬੱਕਰਿਆ ਨਾਲ ਘਰ ਭਰ ਜਾਏਗਾ, ਆਮਦਨੀ ਵੀ ਕਾਫੀ ਹੋਏਗੀ।' ਕਹਿ ਕੇ ਲੋਭੀ ਅੱਖਾ ਨਾਲ ਬੱਕਰੀਆਂ ਨੂੰ ਦੇਖਦੇ ਰਹੇ। ਰਾਹ ਵਿਚ ਜਵਾਬ ਦੇਣਾ ਬਿੱਲੇਸੁਰ ਨੂ ਉਝ ਵੀ ਠੀਕ ਨਾ ਲਗਿਆ। ਸਾਹ ਰੋਕ ਕੇ ਚਲਦੇ ਰਹੇ। ਉਸ ਨੇ ਮਨ ਵਿਚ ਕਿਹਾ — 'ਜਦੋ ਲੋੜ ਪੈਣ ਤੇ ਬ੍ਰਾਹਮਣਾ ਨੂੰ ਹਲ ਦੀ ਮੁੱਠੀ ਫੜਨੀ ਪਈ ਐ, ਜੁੱਤੀਆ ਦੀ ਦੁਕਾਨ ਖੋਹਲਣੀ ਪਈ ਐ ਤਾਂ ਬੱਕਰੀਆ ਪਾਲਣਾ ਕਿਹੜਾ ਬੁਰਾ ਕੰਮ ਹੈ ?' ਲਲਈ ਘੁਮਿਆਰ ਆਪਣਾ ਚੱਕ ਚਲਾ ਰਹੇ ਸਨ, ਬੱਕਰੀਆ ਨੂੰ ਦੇਖ ਕੇ ਇਕ ਕਾਮਰੇਡ ਦੇ ਸੁਰ ਵਿਚ ਬਿੱਲੇਸੁਰ ਦਾ ਉਤਸ਼ਾਹ ਵਧਾਇਆ, ਬਿੱਲੇਸੁਰ ਖ਼ੁਸ਼ ਹੋ ਕੇ ਅੱਗੇ ਨਿਕਲ ਗਏ। ਅੱਗੇ ਮੰਦਰ ਸੀ। ਅੰਦਰ ਮਹਾਦੇਵ ਜੀ, ਬਾਹਰ ਪਿਛਲੇ ਪਾਸੇ ਮਹਾਂਵੀਰ ਜੀ ਦੀ ਮੂਰਤੀ ਸੀ। ਭਾਵੇ ਬਿੱਲੇਸੁਰ ਗੁਰਮੰਤਰ ਛੱਡ ਚੁੱਕੇ ਸਨ, ਫੇਰ ਵੀ ਬੱਕਰੀਆਂ ਦੀ ਬਘਿਆੜ ਤੋ ਰੱਖਿਆ ਕਰਨ ਦੀ ਕਾਮਨਾ ਕੀਤੇ ਬਿਨਾ ਨਹੀਂ ਰਹਿ ਸਕੇ — ਮੰਦਰ 'ਚ ਗਏ। ਉਹਨਾ ਨੂੰ ਮਹਾਦੇਵ ਜੀ ਤੋ ਮਹਾਵੀਰ ਵਧੇਰੇ ਸ਼ਕਤੀਸ਼ਾਲੀ ਲੱਗੇ। ਇਹ ਵੀ ਹੋ ਸਕਦਾ ਹੈ ਕਿ ਬਾਹਰ ਮਹਾਂਵੀਰ ਜੀ ਕੋਲ ਜਾਣ ਤੇ ਗਲਿਆਰੇ ਤੋਂ ਜਾਂਦੀਆ ਹੋਈਆਂ ਬੱਕਰੀਆਂ ਵੇਖ ਸਕਦੇ ਸਨ। ਇਸ ਲਈ ਮਹਾਵੀਰ ਜੀ ਦੇ ਪੈਰ ਛੂਹ ਕੇ, ਮਨ ਹੀ ਮਨ ਉਹਨਾ ਕੁਝ ਕਿਹਾ ਤੇ ਫੇਰ ਆਪਣੀਆਂ ਬੱਕਰੀਆ ਦੇ ਪਿੱਛੇ ਹੋ ਗਏ। ਖੇਤ ਦੀ ਹਰਿਆਲੀ ਵਲੋ ਬੱਕਰੀਆਂ ਨੂੰ ਹਟਾ ਕੇ ਸਾਮ੍ਹਣੇ ਰਸਤਾ ਸਾਧ ਕੇ ਤੁਰ ਪਏ। ਮੰਨੂ ਦਾ ਪੱਕਾ ਖੂਹ ਆਇਆ। ਗਲਿਆਰੇ ਵਿਚ ਹੀ ਖੜੇ ਖੜੇ ਢਾਂਗਾ ਲਗਾ ਕੇ ਗਲਿਆਰੇ ਤੇ ਆਉਦੀਆ ਪਿਪਲ ਦੀਆਂ ਹੇਠਲੀਆਂ ਟਾਹਣੀਆ ਛਾਂਗਣ ਲੱਗੇ। ਟਾਹਣੀਆਂ ਦੇ ਜ਼ਮੀਨ 'ਤੇ ਡਿਗਦੇ ਸਾਰ ਹੀ ਬੱਕਰੀਆਂ ਪੱਤਿਆਂ ਤੇ ਟੁੱਟ ਪਈਆ। ਜ਼ਰਰਤ ਅਨੁਸਾਰ ਕਰੂੰਬਲਾਂ ਛਾਂਟ ਕੇ

ਢਾਗੇ ਨੂੰ ਇਕ ਪਾਸੇ ਰਖ ਕੇ ਬਿੱਲੇਸੁਰ ਖੂਹ ਦੀ ਮਣ ਤੇ ਬੈਠ ਗਏ ਅਤੇ ਬੱਕਰੀਆਂ ਦੇਖਦੇ ਰਹੇ। ਸਾਮ੍ਹਣੇ ਬੰਜਰ ਜ਼ਮੀਨ ਸੀ। ਨਾਲ ਹੀ ਬਰਸਾਤੀ ਨਾਲਾ ਨਿਕਲਦਾ ਸੀ। ਚਰਵਾਹੇ ਉਥੇ ਹੀ ਡੰਗਰ ਲਈ ਏਧਰ ਉਧਰ ਖੜੇ ਸਨ। ਬਿੱਲੇਸੁਰ ਨੂੰ ਦੇਖਿਆ। ਬੱਕਰੀਆਂ ਦੇਖੀਆਂ। ਬੱਕਰੀਆਂ ਦੌੜਾਉਣ ਦੀ ਸੁਝੀ। ਸਿਆਣੇ ਮੁੰਡਿਆਂ ਨੇ ਸਲਾਹ ਕੀਤੀ। ਗੱਲ ਤੈਅ ਹੋ ਗਈ ਕਿ ਨਸਾ ਕੇ ਨਾਲੇ ਵਿਚ ਕਰ ਦਿੱਤਾ ਜਾਏ। ਬਿੱਲੇਸੁਰ ਪ੍ਰੇਸ਼ਾਨ ਹੋਣਗੇ, ਖਿਝਣਗੇ। ਮਿਲਣਗੀਆਂ ਤੇ ਠੀਕ ਮਿਲਣਗੀਆਂ ਨਹੀ ਤਾਂ ਸਾਡੀ ਬਲਾ ਤੋਂ। ਇਕ ਨੇ ਕਿਹਾ ਕਿ ਜੇ ਪਾਸੀਆਂ ਨੂੰ ਖ਼ਬਰ ਦੇ ਦੇਈਏ ਤਾਂ ਨਾਲੇ 'ਚੋਂ ਮਾਰ ਕੇ ਕੱਢਾਂਗੇ। ਕੁਝ ਮਾਸ ਸਾਨੂੰ ਵੀ ਮਿਲੇਗਾ। ਦੂਜੇ ਨੇ ਕਿਹਾ —ਗੱਭਣ ਐ, ਕਿਸ ਕੰਮ ਦਾ ਮਾਸ ? ਫੇਰ ਵੀ ਬੱਕਰੀਆਂ ਨੂੰ ਭਜਾਉਣ ਦਾ ਲੋਭ ਮੁੰਡਿਆਂ ਤੋਂ ਰੋਕਿਆ ਨਾ ਗਿਆ। ਸਲਾਹ ਕਰਕੇ ਕੁਝ ਬਾਹਰ ਖੜੇ ਰਹੇ। ਕੁਝ ਬਿੱਲੇਸੁਰ ਕੋਲ ਗਏ। ਇਕ ਨੇ ਕਿਹਾ, 'ਚਾਚਾ, ਆਓ ਬੋੜ੍ਹਾ ਖੇਡੀਏ।' ਬਿੱਲੇਸੁਰ ਮੁਸਕਰਾਇਆ। ਕਿਹਾ 'ਆਪਣੇ ਪਿਉ ਨੂੰ ਬੁਲਾ ਲਿਆਓ ਤੁਸੀਂ ਕੀ ਖੇਡੋਗੇ ਮੇਰੇ ਨਾਲ ?' ਫੇਰ ਚੌਕਸ ਨਜ਼ਰ ਨਾਲ ਬੱਕਰੀਆਂ ਵੱਲ ਵੇਖਦਾ ਰਿਹਾ। ਦੂਜੇ ਨੇ ਕਿਹਾ, 'ਚੰਗਾ ਚਾਚਾ ਨਾ ਖੇਡੋ; ਪਰਦੇਸ ਗਏ ਸੀ ਉਥੋਂ ਦੀ ਕੋਈ ਗੱਲਬਾਤ ਸੁਣਾਓ।' ਬਿੱਲੇਸੁਰ ਨੇ ਕਿਹਾ, 'ਆਪਣੇ ਮਰੇ ਬਿਨਾਂ ਕੋਈ ਸੁਰਗ ਨਹੀ ਜਾਦਾ। ਵੱਡੇ ਹੋ ਕੇ ਪਰਦੇਸ ਜਾਉਗੇ ਤਾ ਪਤਾ ਲਗ ਜਾਏਗਾ। ਕਿਹੋ ਜੇਹਾ ਐ।' ਤੀਜੇ ਨੇ ਕਿਹਾ, 'ਜਿਥੇ ਅਸੀਂ ਹਾਂ ਇਥੇ ਬਘਿਆੜ ਦਾ ਕੋਈ ਡਰ ਨਹੀ', ਉਹ ਉੱਚੀਆ ਥਾਵਾਂ ਤੇ ਆਉਂਦਾ ਐ।' ਬਿੱਲੇਸੁਰ ਨੇ ਕਿਹਾ, 'ਇਧਰ ਵੀ ਆਉਦਾ ਐ ਪਰ ਆਦਮੀ ਦਾ ਭੇਸ ਵਟਾ ਕੇ।'

ਇਹ ਕਹਿ ਕੇ ਬਿੱਲੇਸੁਰ ਉੱਠੇ। ਬੱਕਰੀਆਂ ਸਾਰੇ ਪੱਤੇ ਚਟਮ ਕਰ ਚੁੱਕੀਆ ਸਨ। ਝਪਟ ਕੇ ਢਾਂਗਾ ਚੁਕਿਆ ਤੇ ਬੱਕਰੀਆਂ ਹੱਕ ਕੇ ਦੂਜੇ ਪਾਸੇ ਚਲ ਪਏ। ਬੰਜਰ ਜਮੀਨ ਤੋਂ ਉੱਚੇ ਬਾਗ ਵਲ ਜਾਂਦਿਆਂ ਝਾੜੀਆ ਦੀਆ ਕਰੂੰਬਲਾਂ ਛਾਂਟੀਆਂ। ਦੀਨਾ ਨਾਥ ਪਿੰਡ ਜਾਂਦੇ ਹੋਏ ਮਿਲੇ। ਲਾਲਚੀ ਨਜ਼ਰਾਂ ਨਾਲ ਬੱਕਰੀਆਂ ਨੂੰ ਦੇਖਦੇ ਹੋਏ ਪੁੱਛਿਆ, 'ਕਿੰਨੇ ਦੀਆਂ ਖਰੀਦੀਆਂ। ਬਿੱਲੇਸੁਰ ਨੇ ਅੱਖਾਂ ਤਾੜਦੇ ਹੋਏ ਕਿਹਾ, 'ਅਧਿਆਰੇ ਤੇ ਲਈਆਂ ਨੇ।' ਬਿੱਲੇਸੁਰ ਦੀ ਜਾਗੀ ਤਕਦੀਰ ਦੇਖ ਕੇ ਦੀਨੇ ਦੀ ਬੋਦੀ ਖੜੀ ਹੋ ਗਈ — ਅਜੇਹੀ ਹੈਰਾਨੀ ਹੋਈ। ਪੁੱਛਿਆ, 'ਤਿੰਨੇ ?' ਬਿੱਲੇਸੁਰ ਨੇ ਆਪਣੀ ਖਾਸ ਮੁਸਕਰਾਹਟ ਨਾਲ ਜਵਾਬ ਦਿੱਤਾ, ਨਹੀਂ ਤਾਂ ਕੀ — ਇਕ ?' ਦੀਨਾ ਨੇ ਉਂਝ ਹੀ ਪੁੱਛਿਆ 'ਭਾਵ ਬੱਕਰੀ ਤੇਰੀ, ਦੁੱਧ ਤੇਰਾ, ਮਰ ਜਾਏ ਉਸਦੀ, ਬੱਚੇ ਅੱਧੇ ਅੱਧੇ ?' ਬਿੱਲੇਸੁਰ ਨੇ ਕਿਹਾ, 'ਹਾਂ।' ਬਿੱਲੇਸੁਰ ਦੇ ਅਸੰਭਾਵਿਤ ਲਾਭ ਦੇ ਬੋਝ ਨਾਲ ਜਿਵੇਂ ਦੀਨੇ ਦੀ ਤਾਂ ਕਮਰ ਹੀ ਟੇਡੀ ਹੋ ਗਈ। ਦਬਿਆ ਹੋਇਆ ਬੋਲਿਆ, 'ਹਾਂ ਗੋਸਾਈਂ ਜਿਸ ਨੂੰ ਦੇਵੇ।' ਮਨ ਵਿਚ ਈਰਖਾ ਹੋਈ। ਬਿੱਲੇਸੁਰ ਇਕੱਲਾ ਹੀ ਮਜ਼ਾ ਲਏਗਾ ? ਦੀਨਾ ਨਹੀਂ, ਜੇ ਬੱਕਰੀਆਂ ਨੂੰ ਫਿੱਡ 'ਚ ਨਾ ਪਾਇਆ। ਬਿੱਲੇਸੁਰ ਨੇ ਦੇਖਿਆ ਦੀਨੇ ਦੇ ਮੱਥੇ ਤੇ ਤਿਉੜੀਆਂ ਪਈਆਂ ਹੋਈਆਂ ਸਨ, ਅੱਖਾ ਤੋਂ ਇਰਾਦਾ ਜ਼ਾਹਿਰ ਸੀ। ਬਿੱਲੇਸੁਰ ਨੂੰ ਜ਼ਿੰਦਗੀ ਦੇ ਰਾਹ ਤੇ ਅਜਿਹੀਆਂ ਠੋਕਰਾਂ ਤਾਂ ਰੋਜ਼ ਹੀ ਲੱਗਦੀਆਂ ਰਹੀਆਂ ਨੇ, ਕਦੇ ਬਚ ਜਾਂਦੇ ਤੇ ਕਦੇ ਠੋਕਰ ਲਗ ਵੀ ਜਾਂਦੀ। ਹੁਣ ਤਾਂ ਬਹੁਤ ਸੰਭਲ ਕੇ ਚਲਦੇ ਹਨ, ਹਮੇਸ਼ਾਂ ਨਜ਼ਰ ਸਾਮ੍ਹਣੇ ਰਹਿੰਦੀ

ਹੈ। ਉਥੋਂ ਅੱਗੇ ਚਲ ਕੇ ਗੂਲਰ ਦੇ ਦਰਖ਼ਤ ਹੇਠ ਗਏ। ਕੁਝ ਪੱਤੇ ਕੱਟੇ ਅਤੇ ਉਹਨਾਂ ਨੂੰ ਸਿਰ ਤੇ ਧਰ ਲਿਆ ਬੱਕਰੀਆਂ ਨੂੰ ਖਿਲਾਉਣ ਦੇ ਇਰਾਦੇ ਨਾਲ, ਜਦੋਂ ਬੱਕਰੀਆਂ ਦਾ ਢਿੱਡ ਭਰ ਗਿਆ ਤਾਂ ਭਾਰ ਸਿਰ ਤੇ ਚੁੱਕ ਕੇ ਬੱਕਰੀਆਂ ਨੂੰ ਦੂਜੇ ਰਸਤੇ ਘਰ ਲੈ ਆਏ।

# 8

ਬਿੱਲੇਸੁਰ ਦੇ ਮਕਾਨ ਦੇ ਏਨੇ ਹਿੱਸੇ ਹੋਏ ਸਨ ਕਿ ਉਥੇ ਬੱਕਰੀਆਂ ਰਖਣੀਆਂ ਮੁਸ਼ਕਲ ਸਨ। ਭਰਾਵਾਂ ਦੀ ਆਮ ਸਹਿਯੋਗ ਦੀ ਧਾਰਣਾ ਨਾ ਹੋਣ ਕਰਕੇ ਉਹਨਾਂ ਨੂੰ ਬੱਕਰੀਆਂ ਦੀ ਬਦਬੋ ਤੇ ਇਤਰਾਜ਼ ਹੋ ਸਕਦਾ ਸੀ। ਦੂਜਾ, ਪੁਰਾਣਾ ਹੋਣ ਕਰਕੇ ਘਰ ਕਈ ਜਗ੍ਹਾ ਤੋਂ ਢਹਿ ਵੀ ਗਿਆ ਸੀ। ਰਾਤ ਨੂੰ ਬਘਿਆੜ ਦੇ ਰੂਪ ਵਿਚ ਚੋਰ ਆ ਸਕਦੇ ਸਨ। ਅਜੇਹੇ ਕਈ ਕਾਰਣਾਂ ਕਰਕੇ ਬਿੱਲੇਸੁਰ ਨੇ ਪਿੰਡ ਵਿਚ ਖਾਲੀ ਪਿਆ ਇਕ ਪੁਰਾਣਾ ਘਰ ਰਹਿਣ ਵਾਸਤੇ ਲੈ ਲਿਆ। ਖਰੀਦਿਆ ਨਹੀਂ। ਸ਼ਰਤ ਇਹ ਰਹੀ ਕਿ ਘਰ ਨੂੰ ਲਿਪਾਂ ਸੰਵਾਰਾਂਗੇ, ਝਾੜੂ ਫੇਰਾਂਗੇ, ਡਿੱਗਣ ਤੋਂ ਮਕਾਨ ਨੂੰ ਬਚਾਈ ਰਖਾਂਗੇ। ਨੋਟਸ ਮਿਲਣ ਤੇ ਛੇ ਮਹੀਨੇ 'ਚ ਮਕਾਨ ਖਾਲੀ ਕਰ ਦੇਵਾਂਗੇ। ਮਾਲਕ ਮਕਾਨ ਪ੍ਰਦੇਸ਼ ਵਿੱਚ ਰਹਿੰਦੇ ਸਨ, ਇਕ ਤਰ੍ਹਾਂ ਤਾਂ ਉਥੇ ਹੀ ਵਸ ਗਏ ਸਨ। ਜਿਨ੍ਹਾਂ ਦੇ ਕੋਲ ਮਕਾਨ ਸੀ ਉਹ ਸੋਲ੍ਹਾਂ ਆਨੇ ਲੈ ਕੇ ਬਿੱਲੇਸੁਰ ਤੇ ਦਿਆਲੂ ਹੋ ਗਏ।

ਇਹ ਮਕਾਨ ਪਰਦੇਸਾਂ ਦਾ ਹੋਣ ਕਾਰਣ ਉਂਝ ਵੀ ਝਗੜੇ ਦਾ ਕਾਰਣ ਹੋਵੇ, ਇਹ ਗੱਲ ਨਹੀਂ ਸੀ। ਪਰਦੇਸੀ ਜਦੋਂ ਇਸ ਮਕਾਨ ਵਿਚ ਰਹਿੰਦੇ ਸਨ ਤਾਂ ਬਿੱਲੇਸੁਰ ਵਾਂਗ ਹੀ ਦੇਸੀ ਸਨ। ਦੇਸ਼ ਦੀ ਗਰੀਬੀ ਕਾਰਣ ਹੀ ਪ੍ਰਦੇਸ ਗਏ ਸਨ। ਮਕਾਨ ਦੇ ਸਾਮ੍ਹਣੇ ਇਕ ਅੰਨ੍ਹਾ ਖੂਹ ਹੈ ਅਤੇ ਇਕ ਇਮਲੀ ਦਾ ਦਰਖ਼ਤ। ਮੀਂਹ ਦੇ ਪਾਣੀ ਨਾਲ ਧੁਲ ਕੇ ਕੰਧਾਂ ਊਬੜ-ਖਾਬੜ ਹੋ ਗਈਆਂ ਹਨ, ਜਿਵੇਂ ਕੰਧਾਂ ਤੋਂ ਹੀ ਪਰਨਾਲੇ ਫੁਟੇ ਹੋਣ। ਅੰਦਰਲੇ ਪਰਨਾਲੇ ਦਾ ਮੂੰਹ ਭਰ ਜਾਣ ਨਾਲ, ਬਰਸਾਤ ਦਾ ਪਾਣੀ ਦਹਿਲੀਜ਼ ਦੀ ਲੱਕੜ ਦੇ ਹੇਠੋਂ ਥੱਲੇ ਟੋਇਆ ਬਣਾ ਰਿਹਾ ਹੈ। ਟੋਇਆ ਵਧਦਾ ਵਧਦਾ ਏਨਾ ਵੱਡਾ ਹੋ ਗਿਆ ਹੈ ਕਿ ਕੁੱਤੇ ਵਰਗੇ ਵੱਡੇ ਜਾਨਵਰ ਅਸਾਨੀ ਨਾਲ ਉਸ ਵਿਚੋਂ ਦੀ ਲੰਘ ਸਕਦੇ ਹਨ। ਦਹਿਲੀਜ਼ ਦਾ ਫ਼ਰਸ਼ ਕਿਤੋਂ ਵੀ ਇਕੋ ਜੇਹਾ ਬਰਾਬਰ ਨਹੀਂ। ਉਸ ਦੇ ਉਤੇ ਲੇਟਣਾ ਤਾਂ ਦੂਰ ਰਿਹਾ, ਮੰਜੀ ਵੀ ਨਹੀਂ ਡਾਹੀ ਜਾ ਸਕਦੀ। ਦੂਜੇ ਪਾਸੇ ਇਕ ਕਮਰਾ ਹੈ ਅਤੇ ਉਸੇ ਦੇ ਨਾਲ ਲੱਗੀ ਇਕ ਕੋਠੜੀ। ਏਸੇ ਵਿਚ ਆ ਕੇ ਬਿੱਲੇਸੁਰ ਰਹੇ। ਦਰਵਾਜੇ ਦਾ ਟੋਇਆ ਪੂਰ ਦਿੱਤਾ। ਬਾਕੀ ਘਰ ਦੀ ਮੁਰੰਮਤ ਹੌਲੀ ਹੌਲੀ ਕਰਦੇ ਰਹੇ।

ਇਕ ਵੇਲੇ ਰੋਟੀ ਪਕਾਉਂਦੇ ਸਨ, ਦੋ ਵੇਲੇ ਖਾਂਦੇ ਸਨ। ਇਸੇ ਤਰ੍ਹਾਂ ਇਕ ਵਰ੍ਹਾ

ਕਟ ਲਿਆ। ਆਪਣਾ ਉਦੇਸ਼ ਪੂਰਾ ਕਰਦੇ ਰਹੇ, ਕੰਮ ਵਧਾਉਂਦੇ ਰਹੇ। ਪਰ ਅੜਚਨ ਤੋਂ ਪਿੱਛਾ ਨਹੀਂ ਛੁਟਿਆ। ਪਿੰਡ ਵਿਚ ਜਿੰਨੇ ਆਦਮੀ ਸਨ, ਆਪਣਾ ਉਹਨਾਂ 'ਚੋ ਕੋਈ ਨਹੀਂ ਸੀ, ਜਿਵੇਂ ਦੁਸ਼ਮਣਾਂ ਦੇ ਗੜ੍ਹ ਵਿਚ ਰਹਿੰਦੇ ਹੋਣ। ਭਰਾ ਵੀ ਆਪਣੇ ਨਹੀਂ। ਬਿੱਲੇਸੁਰ ਸੋਚਦਾ ਸੀ, ਕਿਉਂ ਇਕ ਦੂਜੇ ਲਈ ਕੋਈ ਨਹੀਂ ਖੜਾ ਹੁੰਦਾ। ਜਵਾਬ ਕੁਝ ਵੀ ਨਹੀਂ ਮਿਲਿਆ। ਸੰਭਵ ਹੈ ਉਹਨਾਂ ਨੇ ਦੁਨੀਆ ਦਾ ਅਸਲ ਮਤਲਬ ਲਾਇਆ ਹੋਵੇ। ਫੇਰ ਵੀ ਜਾਨ ਹੁੰਦਿਆਂ ਕੰਮ ਤਾਂ ਕਰਨਾ ਈ ਪੈਂਦਾ ਐ, ਦੂਸਰੇ ਦੀ ਮਦਦ ਵੀ ਕਰਨੀ ਪੈਂਦੀ ਹੈ, ਸਹਾਰਾ ਲੈਣਾ ਪੈਂਦਾ ਹੈ, ਇਹੀ ਸੱਚ ਹੈ। ਇਧਰ ਕੋਈ ਧਿਆਨ ਨਹੀਂ ਦਿੰਦਾ, ਇਹ ਕਮਜ਼ੋਰੀ ਦੂਰ ਨਹੀਂ ਹੋ ਰਹੀ; ਕੋਈ ਤਰਕੀਬ ਵੀ ਨਜ਼ਰ ਨਹੀਂ ਆ ਰਹੀ। ਸਾਡੇ ਸੁਕਰਾਤ ਦੀ ਜ਼ੁਬਾਨ ਨਹੀਂ ਸੀ, ਪਰ ਇਸ ਦੀ ਫਿਲਾਸਫੀ ਨਹੀਂ ਸੀ; ਸਿਰਫ ਉਹਨਾਂ ਦੀ ਕੋਈ ਸੁਣਦਾ ਨਹੀਂ ਸੀ, ਇਸ ਨੂੰ ਵੀ ਏਸ ਵਿਊਚੱਕਰ 'ਚੋਂ ਬਾਹਰ ਨਿਕਲਣ ਦਾ ਰਸਤਾ ਨਹੀਂ ਦਿਖਾਈ ਦਿੱਤਾ, ਇਸ ਲਈ ਭਟਕਦਾ ਰਿਹਾ।

ਕੁਝ ਸਮਾਂ ਹੋਰ ਬੀਤਿਆ। ਅਜੇ ਤਕ ਬੱਕਰੀਆਂ ਦੇ ਨਾਲ ਹੀ ਰਹਿੰਦੇ ਸਨ। ਸਾਰੇ ਘਰ ਵਿਚ ਮੀਂਗਣਾ ਹੀ ਮੀਂਗਣਾ। ਦਮਦਾਰ ਤਾਂ ਪਹਿਲਾਂ ਤੋਂ ਹੀ ਸਨ। ਬੱਕਰੀਆਂ ਨਾਲ ਰਹਿ ਕੇ ਹੋਰ ਹੋ ਗਏ ਸਨ। ਹੁਣ ਤਕ ਖਰੀਦੀਆਂ ਹੋਈਆਂ ਬੱਕਰੀਆਂ ਦੇ ਦੋਹਤੇ ਦੋਹਤੀਆਂ ਵੀ ਪੈਦਾ ਹੋ ਗਈਆਂ ਸਨ। ਕੁਝ ਛਲਾਰੂ ਵੇਚ ਵੀ ਚੁੱਕੇ ਸਨ। ਚੰਗੀ ਆਮਦਨ ਹੋ ਰਹੀ ਸੀ। ਪਿੰਡ ਵਾਲਿਆਂ ਦੀਆਂ ਨਜ਼ਰਾਂ ਵਿਚ ਹੋਰ ਵੀ ਰੜਕਣ ਲੱਗੇ। ਇਕ ਵਾਰ ਪਿੰਡ ਦੇ ਲੋਕ ਬਿੱਲੇਸੁਰ ਦੇ ਖ਼ਿਲਾਫ਼ ਜ਼ਿੰਮੀਦਾਰ ਕੋਲ ਫਰਿਆਦ ਲੈ ਕੇ ਗਏ ਕਿ ਸਾਰੇ ਦਰਖ਼ਤ, ਬਿੱਲੇਸੁਰ ਨੇ ਰੁੰਡ ਮੁੰਡ ਕਰ ਦਿੱਤੇ ਨੇ। ਉਹਨਾਂ ਦੀਆਂ ਬੱਕਰੀਆਂ ਵਿਕਵਾ ਦਿਤੀਆਂ ਜਾਣੀਆਂ ਚਾਹੀਦੀਆਂ ਹਨ। ਜ਼ਿੰਮੀਦਾਰ ਨੇ ਚੰਗਾ ਕਹਿ ਕੇ ਉਹਨਾਂ ਦਾ ਉਤਸ਼ਾਹ ਵਧਾ ਕੇ ਟਾਲ ਦਿੱਤਾ, ਕਿਉਂਕਿ ਬਿੱਲੇਸੁਰ ਦੀਆਂ ਬੱਕਰੀਆਂ ਤੇ ਉਹਨਾਂ ਦੀ ਨਜ਼ਰ ਪਹਿਲਾਂ ਤੋਂ ਹੀ ਪੈ ਚੁੱਕੀ ਸੀ ਅਤੇ ਉਹ ਸਰਕਾਰੀ ਦਰਖ਼ਤਾਂ ਦੀ ਛੰਗਾਈ ਦੀ ਇਕ ਰਕਮ ਬਿੱਲੇਸੁਰ ਤੋਂ ਤੈਅ ਕਰਕੇ ਲੈਣ ਲੱਗੇ ਸਨ। ਪਿੰਡ ਵਾਲੇ ਆਪਣੇ ਦਿਲ ਦਾ ਗੁਬਾਰ ਬਿੱਲੇਸੁਰ ਨੂੰ ਬੱਕਰੀਆਂ ਵਾਲਾ ਕਹਿ ਕੇ ਕੱਢਣ ਲੱਗੇ। ਜਵਾਬ ਵਿਚ ਬਿੱਲੇਸੁਰ ਬੱਕਰੀਆਂ ਦੇ ਛਲਾਰੂਆਂ ਦੇ ਉਹੀ ਨਾਂ ਰੱਖਣ ਲੱਗਾ ਜਿਹੜੇ ਪਿੰਡ ਵਾਲਿਆਂ ਦੇ ਨਾਂ ਸਨ।

## 9

ਨਹਾ ਕੇ ਰੋਟੀ ਪਕਾ-ਖਾ ਕੇ, ਸ਼ਾਮ ਵਾਸਤੇ ਰੱਖ ਕੇ, ਬਿੱਲੇਸੁਰ ਬੱਕਰੀਆਂ ਲੈ ਕੇ ਨਿਕਲਿਆ। ਮੋਢੇ ਤੇ ਉਹੀ ਢਾਂਗੀ ਰੱਖੀ ਹੋਈ ਸੀ। ਜਾਮਣਾ ਪੱਕ ਗਈਆਂ ਸਨ। ਇਕ ਟਾਹਣੀ ਢਾਂਗੀ ਨਾਲ ਹਿਲਾਈ। ਢਾਂਗੇ ਦੇ ਇਕ ਪਾਸੇ ਪੱਤੀ ਲੱਗੀ ਹੋਈ ਸੀ ਦੂਜੇ

ਪਾਸੇ ਛਿੱਕਲੀ ਬੰਨੀ ਹੋਈ ਸੀ । ਜਾਮਣਾ ਡਿਗੀਆਂ । ਚੁਣ ਕੇ ਸਾਫੇ ਦੇ ਲੜ ਬੰਨ ਲਈਆਂ ਅਤੇ ਖਾਂਦੇ ਹੋਏ ਅੱਗੇ ਚਲ ਪਏ । ਅੱਗੇ ਮਹਾਵੀਰ ਜੀ ਦਾ ਮੰਦਰ ਆਇਆ । ਮੰਦਰ 'ਚ ਦਾਖਲ ਹੋਏ ਅਤੇ ਚਬੂਤਰੇ ਦੇ ਉਪਰ ਮੂੰਹ ਵਿਚ ਪਈ ਗੁਠਲੀ ਨੂੰ ਥੁੱਕ ਕੇ ਮਹਾਂਵੀਰ ਜੀ ਦੇ ਪੈਰ ਛੂਹੇ ਤੇ ਰੋਜ ਦੀ ਤਰ੍ਹਾਂ ਕਿਹਾ, 'ਮੇਰੀਆਂ ਬੱਕਰੀਆਂ ਦੀ ਰਖਵਾਲੀ ਕਰਨਾ ।' ਤੁਲਸੀ ਦਾਸ ਜਾਂ ਸੀਤਾ ਮਾਤਾ ਵਰਗੀ ਅੰਤਰਦ੍ਰਿਸ਼ਟੀ ਨਹੀਂ ਸੀ; ਹੁੰਦੀ ਤਾਂ ਦੇਖਦੇ, ਮੂਰਤੀ ਮੁਸਕਰਾਈ । ਛੇਤੀ ਛੇਤੀ ਪੈਰ ਛੂਹ ਕੇ ਅਤੇ ਕਹਿ ਕੇ ਮੰਦਰ ਦੇ ਚਬੂਤਰੇ ਤੋਂ ਹੇਠਾਂ ਉਤਰੇ । ਬੱਕਰੀਆਂ ਨੂੰ ਲੈ ਕੇ ਬਾਗ਼ ਵਲ ਚਲ ਪਏ । ਦੁਪਹਿਰ ਹੋ ਰਹੀ ਸੀ । ਭਾਰੀ ਮੀਂਹ ਪੈ ਚੁਕਿਆ ਸੀ । ਜ਼ਮੀਨ ਗਿੱਲੀ ਹੋ ਚੁੱਕੀ ਸੀ । ਤਲਾਬ, ਛੱਪੜ, ਟੋਏ ਭਰ ਚੁੱਕੇ ਸਨ । ਕਪਾਹ, ਝੋਨਾ, ਜਵਾਰ, ਬਾਜਰਾ, ਅਰਹਰ, ਸਣ, ਲੋਬੀਆ, ਕਕੜੀ, ਖੀਰੇ, ਤਰਾਂ, ਮੱਕੀ, ਮਾਂਹ ਆਦਿ ਬੀਜਣ ਦੇ ਲੋਭੀ ਕਿਸਾਨ ਤੇਜ਼ੀ ਨਾਲ ਹਲ ਚਲਾ ਰਹੇ ਸਨ । ਕਿਸਾਨੀ ਦਾ ਤੰਤਰ ਜਾਣ ਕੇ ਬਿੱਲੇਸੁਰ ਪਹਿਲੇ ਮੀਂਹ ਦੀ ਮਟਮੈਲੀ ਸੁਗੰਧ ਵਿਚ ਮਸਤ ਹੋ ਕੇ ਮੌਲਕ ਕਿਸਾਨੀ ਕਰਨ ਦੀ ਸੋਚਦੇ ਹੋਏ ਆਪਣੀ ਏਸੇ ਧੁਨ ਵਿਚ ਬੱਕਰੀਆਂ ਨੂੰ ਲਈ ਜਾ ਰਹੇ ਸਨ । ਜ਼ਮੀਨ ਭਾਵੇਂ ਵਟਾਈ ਤੇ ਦਿੱਤੀ ਹੋਈ ਸੀ ਪਰ ਇਕ ਖੇਤ ਖੁਦ ਖੇਤੀ ਕਰਨ ਵਾਸਤੇ ਰਖ ਲਿਆ ਸੀ । ਬਰਸਾਤ ਵਾਲੀ ਖੇਤੀ 'ਚ ਜ਼ਿਆਦਾ ਮਿਹਨਤ ਦੀ ਲੋੜ ਨਹੀ ਪੈਂਦੀ । ਇਕ ਦੋ ਵਾਰ ਵਾਹ ਕੇ ਬੀਜ ਦਿੱਤੀ । ਮੀਂਹ ਦੇ ਪਾਣੀ ਨਾਲ ਖੇਤੀ ਲਹਿਰਾਉਦੀ ਹੈ । ਉਸ ਕੋਲ ਬਲਦ ਨਹੀਂ ਹਨ । ਅਗੇਤੀ ਬਿਜਾਈ ਲਈ ਕੋਈ ਬਲਦ ਨਹੀਂ ਦੇਵੇਗਾ । ਬਿੱਲੇਸੁਰ ਨੇ ਫੈਸਲਾ ਕੀਤਾ ਕਿ ਛੇ ਸੱਤ ਦਿਨਾਂ ਵਿਚ ਉਹ ਆਪਣੀ ਜੋੜ ਦੀ ਜ਼ਮੀਨ ਕਹੀ ਨਾਲ ਹੀ ਗੁੱਡ ਲੈਣਗੇ । ਪਿੰਡ ਦੇ ਲੋਕ ਹੋਰ ਸਭ ਕਿਸਮ ਦੀ ਖੇਤੀ ਕਰਦੇ ਹਨ, ਸ਼ਕਰਕੰਦੀ ਨਹੀਂ ਬੀਜਦੇ । ਇਸ ਵਿਚ ਕਾਫੀ ਫਾਇਦਾ ਹੋਏਗਾ । ਫੇਰ ਉਸੇ ਖੇਤ ਵਿਚ ਅਗੇਤੇ ਮਟਰ ਬੀਜ ਦੇਵਾਂਗੇ । ਜਦ ਸ਼ਕਰਕੰਦੀ ਬਹਾਰ ਤੇ ਆ ਜਾਏਗੀ ਤਾਂ ਰਖਵਾਲੀ ਰਖਣੀ ਪਏਗੀ, ਤਦ ਕਿਸੇ ਨੂੰ ਕੁਝ ਦੇ ਕੇ ਰਾਤ ਨੂੰ ਚੌਕੀਦਾਰਾ ਕਰਵਾ ਲਵਾਂਗੇ । ਇਕ ਚੰਗੀ ਰਕਮ ਹੱਥ ਲਗ ਜਾਏਗੀ ।

ਨਿਸਚੇ ਮਗਰੋਂ ਜਦ ਬਿੱਲੇਸੁਰ ਇਸ ਦੁਨੀਆ ਵਿਚ ਆਏ ਤਾਂ ਦੇਖਿਆ ਕਿ ਉਹ ਬਹੁਤ ਦੂਰ ਅੱਗੇ ਵਧ ਗਏ ਹਨ । ਕਹਿਣ ਤੇ ਉਤਾਵਲੀ ਨਾਲ ਨਜ਼ਰਾਂ ਬੱਕਰੀਆਂ ਵਲ ਘੁਮਾਈਆਂ — ਗੰਗਾ, ਜਮਨਾ, ਸਰਜੂ, ਪਾਰਵਤੀ ਹਨ, ਸੇਖਾਈਨ, ਜਮੀਲ, ਗੁਲਾਬੀਆ, ਸਿਤਬਿਆ ਹੈ, ਰਮੂਆ, ਸਿਅਮੂਆ, ਭਗਵਤੀਆ, ਪ੍ਰਭੂਆ ਹੈ, ਟੂਰਰਈ ਹੈ, ਅਤੇ ਦਿਨਵਾ ? ਬਿੱਲੇਸੁਰ ਚੁਕੰਨੇ ਹੋ ਕੇ ਦੇਖਣ ਲੱਗੇ । ਪਿੱਛੇ ਦੂਰ ਤਕ ਨਜਰ ਦੌੜਾਈ । ਦੀਨਾਨਾਥ ਨਾ ਦਿਖਾਈ ਦਿੱਤੇ । ਦੀਨਾਨਾਥ ਸਭ ਤੋਂ ਤਕੜੇ ਸਨ । ਉਹੀ ਪਛੜ ਗਏ ਜਾਂ ਕਿਥੇ ਗਏ । ਬੁਲਾਉਣ ਲਗੇ, ਓ ਰ ਰ ਰ ਓ ਰ ਰ ਰ ਰ! ਆ ਜਾ — ਆ ਜਾ, ਦਿਨਵਾ ਓਏ — ਉਰਰ ਉਰਰ ਦੀਨਾਨਾਥ ਉਰਰ !' ਟੂਰਈ ਮਿਆਂਕਣ ਲੱਗੀ । ਦੀਨਾਨਾਥ ਦੀ ਕੋਈ ਉਘ ਸੁਘ ਨਾ ਮਿਲੀ । 'ਟੂਰਈ ਕਿਥੇ ਐ ਦਿਨਵਾ ?' ਟੂਰਈ ਮਿਆਂਕਦੀ ਹੋਈ ਬਿੱਲੇਸੁਰ ਦੇ ਕੋਲ ਆ ਗਈ । ਬਿੱਲੇਸੁਰ ਬੱਕਰੀਆਂ ਨੂੰ ਲੈ ਕੇ ਉਸੇ ਰਸਤੇ ਵਾਪਸ ਮੁੜੇ । ਉਸੇ ਨਾਲੇ ਕੋਲ ਮੁੰਡੇ ਡੰਗਰ ਲੈ ਕੇ ਖੜੇ ਸਨ । ਬਿੱਲੇਸੁਰ

ਨੂੰ ਦੇਖ ਕੇ ਮੁਸਕਰਾਏ। ਬਿੱਲੇਸੁਰ ਦਾ ਦਿਲ ਰੋ ਰਿਹਾ ਸੀ। ਮੁਸਕਰਾਹਟ ਨਾਲ ਦਿਮਾਗ 'ਚ ਗਰਮੀ ਚੜ੍ਹ ਗਈ। ਪਰ ਜਬਤ ਰੱਖਿਆ। ਹਲੀਮੀ ਨਾਲ ਪੁੱਛਿਆ, 'ਬੱਚਿਓ, ਸਾਡਾ ਬੱਕਰਾ ਏਧਰ ਰਹਿ ਗਿਆ ?'

'ਕਿਹੜਾ ਬੱਕਰਾ ?'

'ਪੱਠਾ ਸੀ ਇਕ, ਅਸੀਂ ਉਸ ਨੂੰ ਦਿਨਵਾ ਕਹਿੰਦੇ ਸੀ।'

'ਦਿਨਵਾ ਕਹਿੰਦੇ ਸੀ ਤਾਂ ਦਿਨਵਾ ਤੋਂ ਪੁੱਛੋ; ਅਸੀ ਨਹੀਂ ਜਾਣਦੇ ਕਿਥੇ ਹੈ।' ਬਿੱਲੇਸੁਰ ਨੇ ਫੇਰ ਪੁੱਛਗਿੱਛ ਨਹੀਂ ਕੀਤੀ। ਸ਼ੱਕ ਹੋਇਆ। ਮਨ ਵਿਚ ਆਇਆ ਚਲ ਕੇ ਨਾਲੇ ਦੇ ਕੰਢੇ ਲੱਭਿਆ ਜਾਏ। ਪਰ ਬੱਕਰੀਆ ਨੂੰ ਕਿਸ ਦੇ ਭਰੋਸੇ ਛੱਡ ਕੇ ਜਾਈਏ। ਫੇਰ ਇਕ ਪਠੋਰਾ ਗਾਇਬ ਕਰ ਦਿੱਤਾ ਗਿਆ ਤਾਂ ਕੀ ਕਰਨਗੇ ? ਛੇਤੀ ਛੇਤੀ ਘਰ ਨੂੰ ਚਲੇ। ਬੱਕਰੀਆਂ ਅਤੇ ਮੇਮਣਿਆਂ ਨੂੰ ਦੌੜਾ ਕੇ ਲੈ ਗਏ। ਰਸਤੇ ਵਿਚ ਇਕ ਦੋ ਆਦਮੀ ਮਿਲੇ, ਪੁੱਛਿਆ, 'ਕੀ ਗੱਲ ਐ ਬਿੱਲੇਸੁਰ, ਏਨੀ ਛੇਤੀ ਕਿਉਂ ਲਿਜਾ ਰਿਹੈਂ ?' ਬਿੱਲੇਸੁਰ ਨੇ ਕਿਹਾ, 'ਭਾਈ, ਇਕ ਪੱਠਾ ਕਿਸੇ ਨੇ ਫੜ ਲਿਆ ਐ, ਉਥੇ ਨਾਲੇ ਕੋਲ ਮੁੰਡੇ ਡੰਗਰ ਲੈ ਕੇ ਖੜੇ ਹਨ, ਦੱਸਦੇ ਨਹੀਂ। ਸੁਣਨ ਵਾਲਿਆ ਨੇ ਕਿਹਾ, 'ਸਾਨੂੰ ਪਤਾ ਐ, ਪਿੰਡ ਵਿਚ ਅਜਿਹੇ ਚੋਰ ਹਨ, ਕੁਠਾਲੀ ਵੀ ਵਿਹੜੇ 'ਚ ਰਹਿ ਜਾਏ ਤਾਂ ਚੁਬਾਰੇ ਤੋਂ ਉਤਰ ਕੇ ਲੈ ਜਾਣ। ਆਖੋ ਤਾਂ ਫੜ ਕੇ ਬੇਇਜ਼ਤ ਕਰਦੇ ਨੇ। ਕੋਈ ਪਿੰਡ ਛਡ ਕੇ ਕਿੱਥੇ ਭੱਜ ਜਾਏ ?' ਬਿੱਲੇਸੁਰ ਨੇ ਅੱਗੇ ਵਧ ਕੇ ਦਰਵਾਜ਼ਾ ਖੋਹਲਿਆ। ਕੋਠੜੀ 'ਚ ਮੇਮਣਿਆਂ ਨੂੰ ਅਤੇ ਦਹਿਲੀਜ 'ਚ ਬੱਕਰੀਆਂ ਨੂੰ ਹੋੜ ਕੇ ਜਿੰਦਰਾ ਲਾਇਆ। ਡੰਡਾ ਲੈ ਕੇ ਦੀਨੇ ਦਾ ਥਹੁ ਟਿਕਾਣਾ ਪਤਾ ਲਾਉਣ ਲਈ ਤੁਰ ਪਏ।

ਪਹਿਲਾਂ ਦੀਨੇ ਦੇ ਘਰ ਗਏ। ਪਤਾ ਲੱਗਿਆ ਕਿ ਉਹ ਘਰ ਨਹੀਂ ਹੈ। ਉਥੋਂ ਸਿੱਧੇ ਤੇਜੀ ਨਾਲ ਨਾਲੇ ਤੇ ਗਏ। ਉੱਚੇ ਟਿੱਬੇ ਤੇ ਬੈਠਾ ਇਕ ਮੁੰਡਾ ਇਧਰ ਉਧਰ ਦੇਖ ਰਿਹਾ ਸੀ। ਬਿੱਲੇਸੁਰ ਸਮਝ ਗਏ। ਨਾਲੇ ਦੇ ਨਾਲ ਨਾਲ ਅੱਗੇ ਚਲੇ ਗਏ। ਮੁੰਡੇ ਨੇ ਇਕ ਖਾਸ ਤਰ੍ਹਾਂ ਦੀ ਆਵਾਜ਼ ਕੱਢੀ। ਬਿੱਲੇਸੁਰ ਸਮਝ ਗਏ ਕਿ ਇਥੇ ਕਿਤੇ ਹੀ ਹੈ। ਦੂਰ ਇਕ ਝਾੜੀ ਦਿਖਾਈ ਦਿੱਤੀ। ਕਿਆਸ ਲਗਾਇਆ ਕਿ ਇਥੇ ਕਿਤੇ ਹੀ ਮਾਰਿਆ ਪਿਆ ਹੋਏਗਾ। ਝਾੜੀ ਨੇੜੇ ਪਹੁੰਚੇ ਉਥੇ ਕੋਈ ਨਹੀਂ ਸੀ। ਅੰਦਰ ਗਏ। ਚੰਗੀ ਤਰ੍ਹਾਂ ਦੇਖਣ ਲੱਗੇ। ਖ਼ੂਨ ਨਾਲ ਤਰ ਜ਼ਮੀਨ ਦੇਖੀ। ਹੈਰਾਨੀ ਨਾਲ ਦੇਖਦੇ ਰਹੇ। ਬੱਕਰਾ ਜਾਂ ਆਦਮੀ ਦਿਖਾਈ ਨਹੀਂ ਦਿੱਤਾ। ਚਿਹਰਾ ਉਤਰ ਗਿਆ। ਦਿਲ ਰੋ ਰਿਹਾ ਸੀ, ਪਰ ਅੱਖਾਂ ਵਿਚ ਹੰਝੂ ਨਹੀਂ ਸਨ। ਕਿਤੇ ਇਨਸਾਫ਼ ਨਹੀਂ। ਸਿਰਫ ਲੋਕ ਨਸੀਹਤ ਦਿੰਦੇ ਹਨ। ਤੁਰ ਕੇ ਖੂਹ ਕੋਲ ਗਏ। ਬੜਾ ਗੁੱਸਾ ਆਇਆ। ਖੂਹ ਦੀ ਮਣ 'ਤੇ ਬੈਠੇ। ਬੱਕਰਾ ਮਾਰ ਦਿੱਤਾ ਸੀ। ਮੁੰਡਿਆਂ ਨੂੰ ਪਤਾ ਐ। ਰੋ ਪਏ। ਕੋਈ ਮਦਦਗਾਰ ਨਹੀਂ। ਢਲਦੇ ਸੂਰਜ ਦੀ ਧੁੱਪ ਸਿਰ 'ਤੇ ਪੈ ਰਹੀ ਸੀ। ਪਰ ਬਿੱਲੇਸੁਰ ਬੇਖ਼ਬਰ ਇਸ ਤਰ੍ਹਾਂ ਬੈਠ ਗਏ ਸਨ ਜਿਵੇਂ ਉਨ੍ਹਾਂ ਨੂੰ ਗਰਮੀ ਵੀ ਨਹੀਂ ਲਗ ਰਹੀ ਸੀ।

ਹੁਣ ਬੱਕਰੀਆਂ ਭੁੱਖੀਆਂ ਹਨ। ਸ਼ਾਮ ਹੋ ਗਈ ਸੀ। ਚਰਾਉਣ ਦਾ ਵਕਤ ਨਹੀਂ। ਢਾਂਗਾ ਵੀ ਨਹੀਂ ਹੈ। ਪੱਤੇ ਨਹੀਂ ਕੱਟੇ। ਰਾਤ ਨੂੰ ਵੀ ਭੁੱਖੀਆਂ ਹੀ ਰਹਿਣ-ਗੀਆਂ। ਇਸ ਤਰ੍ਹਾਂ ਕਿਵੇਂ ਗੁਜ਼ਾਰਾ ਹੋਏਗਾ। ਬੱਚੇ ਭੁੱਖੇ ਰਹਿਣਗੇ। ਕਮਜ਼ੋਰ ਹੋ

ਜਾਣਗੇ। ਬਿਮਾਰੀ ਵੀ ਲਗ ਸਕਦੀ ਹੈ। ਚਾਰਾ ਰਖਿਆ ਹੈ। ਪਰ ਓਨੇ ਨਾਲ ਬੱਕਰੀਆਂ ਤੇ ਪਠੋਰਿਆ ਦਾ ਕੀ ਬਣੇਗਾ ? ਰਾਤ ਨੂੰ ਦਰਖ਼ਤ ਛਾਂਗਣਾ ਪਏਗਾ।

ਸੂਰਜ ਡੁੱਬ ਗਿਆ। ਬਿੱਲੇਸੁਰ ਦੀਆਂ ਅੱਖਾ ਵਿਚ ਸ਼ਾਮ ਦੀ ਉਦਾਸੀ ਛਾ ਗਈ। ਚੁਫੇਰੇ ਛਾਂ ਛਾਂ ਦੀ ਆਵਾਜ ਸੁਣਾਈ ਦੇਣ ਲੱਗੀ। ਨਾਲਾ ਵਹਿ ਰਿਹਾ ਸੀ ਜਿਵੇ ਮੌਤ ਦਾ ਪੈਗਾਮ ਹੋਵੇ। ਲੋਕ ਹਲ ਵਾਹ ਕੇ ਹੌਲੀ ਹੌਲੀ ਘਰਾਂ ਨੂੰ ਆ ਰਹੇ ਸਨ, ਚਿੜੀਆ ਚਹਿਕ ਰਹੀਆ ਸਨ, ਆਪਣੇ ਆਪਣੇ ਆਲ੍ਹਣਿਆਂ ਦੀਆਂ ਟਾਹਣੀਆਂ ਤੇ ਬੈਠੀਆਂ ਰੋ ਰੋ ਕੇ ਸਾਫ ਕਹਿ ਰਹੀਆ ਸਨ, ਰਾਤ ਨੂੰ ਆਲ੍ਹਣਿਆ ਵਿਚ ਜੰਗਲੀ ਬਿਲਿਆ ਤੋ ਸਾਨੂੰ ਕੌਣ ਬਚਾਏਗਾ ? ਹਵਾ ਚਲਦੀ ਹੋਈ ਇਸ਼ਾਰਿਆਂ ਨਾਲ ਕਹਿ ਰਹੀ ਸੀ, ਸਭ ਕੁਝ ਇੰਝ ਹੀ ਹੁੰਦਾ ਰਹਿੰਦਾ ਹੈ।

ਬਿੱਲੇਸੁਰ ਡੰਡਾ ਲਈ ਹੌਲੀ ਹੌਲੀ ਪਿੰਡ ਵਲ ਤੁਰ ਪਿਆ। ਢਾਰਸ ਆਪਣੇ ਆਪ ਬਝ ਰਿਹਾ ਸੀ। ਦੂਜੇ ਕੰਮ ਲਈ ਦਿਲ ਵਿਚ ਤਾਕਤ ਪੈਦਾ ਹੋ ਰਹੀ ਸੀ। ਭਰੋਸਾ ਵਧ ਰਿਹਾ ਸੀ। ਪਿੰਡ ਦੇ ਕੋਲ ਆਏ। ਮਹਾਂਵੀਰ ਜੀ ਦਾ ਉਹ ਮੰਦਰ ਦਿਖਾਈ ਦਿੱਤਾ। ਹਨੇਰਾ ਹੋ ਗਿਆ ਸੀ। ਅਗਲੇ ਰਸਤਿਉਂ ਮੰਦਰ ਦੇ ਚਬੂਤਰੇ ਤੇ ਚੜ੍ਹੇ, ਚਬੂਤਰੇ ਤੇ ਮੰਦਰ ਦੀ ਉਲਟੀ ਪਰਕਰਮਾ ਕਰਕੇ, ਪਿੱਛੇ ਮਹਾਂਵੀਰ ਜੀ ਕੋਲ ਗਏ। ਲਾਪ੍ਰਵਾਹੀ ਨਾਲ ਸਾਮ੍ਹਣੇ ਖੜੇ ਹੋ ਗਏ। ਜਜਬਾਤ ਵਿਚ ਆ ਕੇ ਕਹਿਣ ਲੱਗੇ, 'ਦੇਖ ਮੈਂ ਗਰੀਬ ਹਾਂ। ਤੈਨੂੰ ਸਾਰੇ ਲੋਕ ਗਰੀਬਾਂ ਦਾ ਰਖਿਅਕ ਕਹਿੰਦੇ ਹਨ, ਮੈਂ ਇਸ ਲਈ ਤੇਰੇ ਕੋਲ ਆਉਂਦਾ ਸੀ, ਮੇਰੀਆ ਬੱਕਰੀਆਂ ਤੇ ਮੇਮਣਿਆ ਦਾ ਧਿਆਨ ਰਖਣਾ। ਕੀ ਰਖਵਾਲੀ ਕੀਤੀ ਤੂੰ, ਦੱਸ ਠੂਠ ਵਰਗਾ ਮੂੰਹ ਲੈ ਕੇ ਖੜਾ ਐਂ ?' ਕੋਈ ਉੱਤਰ ਨਹੀਂ ਮਿਲਿਆ। ਬਿੱਲੇਸੁਰ ਨੇ ਅੱਖਾਂ ਨਾਲ ਅੱਖਾਂ ਮਿਲਾ ਕੇ ਮਹਾਵੀਰ ਜੀ ਦੇ ਮੂੰਹ ਤੇ ਜੋਰ ਦੀ ਡੰਡਾ ਮਾਰਿਆ।

# 10

ਬਿੱਲੇਸੁਰ, ਜਿਵੇਂ ਕਿ ਲਿਖ ਚੁਕੇ ਹਾ, ਦੁੱਖ ਦਾ ਮੂੰਹ ਦੇਖਦੇ ਦੇਖਦੇ ਉਸ ਦੀ ਡਰਾਉਣੀ ਸੂਰਤ ਨੂੰ ਵਾਰ ਵਾਰ ਚੁਣੌਤੀ ਦੇ ਚੁੱਕੇ ਸਨ। ਕਦੇ ਹਾਰ ਨਹੀਂ ਖਾਧੀ। ਅੱਜ ਕੱਲ੍ਹ ਸ਼ਹਿਰਾਂ ਵਿੱਚ ਮਹਾਤਮਾ ਗਾਂਧੀ ਦੇ ਬੱਕਰੀ ਦਾ ਦੁੱਧ ਪੀਣ ਕਾਰਣ, ਬੱਕਰੀ ਦੇ ਦੁੱਧ ਦੀ ਬਹੁਤ ਮੰਗ ਹੈ। ਇਸ ਵਾਸਤੇ ਗਊ ਦੇ ਦੁੱਧ ਨਾਲੋਂ ਉਹਦਾ ਭਾਅ ਵੀ ਤੇਜ਼ ਹੈ। ਸੰਭਵ ਹੈ, ਪਿੰਡਾਂ ਵਿੱਚ ਵੀ ਇਹ ਪ੍ਰਚਲਤ ਹੋ ਗਿਆ ਹੋਵੇ; ਪਰ ਬਿੱਲੇਸੁਰ ਦੇ ਸਮੇਂ, ਸਾਰਾ ਸੰਸਾਰ ਹੀ ਬੱਕਰੀ ਦੇ ਦੁੱਧ ਨੂੰ ਨਫਰਤ ਕਰਦਾ ਸੀ; ਜਿਹੜੇ ਬਹੁਤ ਬਿਮਾਰ ਹੋ ਜਾਂਦੇ ਸਨ, ਜਿਨ੍ਹਾਂ ਵਾਸਤੇ ਗਾਂ ਦਾ ਦੁੱਧ ਵੀ ਮਨ੍ਹਾ ਸੀ ਉਹਨਾਂ ਵਾਸਤੇ ਬੱਕਰੀ ਦੇ ਦੁੱਧ ਦਾ ਪ੍ਰਬੰਧ ਕੀਤਾ ਜਾਂਦਾ ਸੀ। ਬਿੱਲੇਸੁਰ ਦੇ ਪਿੰਡ ਇਕ ਵੀ ਅਜੇਹਾ ਮਰੀਜ ਨਹੀਂ

ਆਇਆ। ਜਦੋਂ ਦੁੱਧ ਵੇਚਣ ਤੇ ਵੀ ਨਹੀਂ ਵਿਕਿਆ, ਕਿਸੇ ਤੇ ਮਿਹਰਬਾਨੀ ਕਰਨ ਵਾਸਤੇ ਸ਼ਿਸ਼ਟਾਚਾਰ ਵਜੋਂ ਦੇਣ ਤੇ ਵੀ ਅਗਲਾ ਮੂੰਹ ਬਣਾਉਣ ਲੱਗਾ ਤਾਂ ਬਿੱਲੇਸੁਰ ਨੇ ਖੋਇਆ ਬਣਾਉਣਾ ਸ਼ੁਰੂ ਕਰ ਦਿੱਤਾ। ਬੱਕਰੀ ਦੇ ਦੁੱਧ ਦਾ ਖੋਇਆ ਬਣਾਉਣ ਲਈ ਪਹਿਲਾਂ ਕੁਦਰਤ ਅੜਿਕਾ ਬਣ ਗਈ। ਬੱਕਰੀ ਦੇ ਦੁੱਧ ਵਿਚ ਪਾਣੀ ਦਾ ਹਿੱਸਾ ਬਹੁਤ ਹੁੰਦਾ ਹੈ; ਬਹੁਤ ਲੱਕੜੀਆਂ ਬਾਲਣੀਆਂ ਪਈਆਂ; ਕਾਫੀ ਦੇਰ ਤਕ ਚੁਲ੍ਹੇ ਦੇ ਸਿਰ੍ਹਾਣੇ ਬੈਠਣਾ ਪਿਆ; ਬੜੀ ਮਿਹਨਤ ਕੀਤੀ ਪਹਾੜ ਪੁਟਣ ਮਗਰੋਂ ਚੂਹੀ ਨਿਕਲੀ — ਖੋਏ ਦਾ ਇਕ ਛੋਟਾ ਜੇਹਾ ਗੋਲਾ ਬਣਿਆ, ਤਾਂ ਮਨ ਵੀ ਛੋਟਾ ਪੈ ਗਿਆ। ਮੱਝ ਦੇ ਦੁੱਧ ਦੇ ਸੇਰ ਭਰ 'ਚੋਂ ਪਾਈਆ ਦਾ ਅੱਧਾ ਵੀ ਨਹੀਂ ਹੁੰਦਾ ਸੀ। ਧੀਰਜ ਰਖ ਕੇ ਵੇਚਣ ਗਏ, ਭਜਨੇ ਹਲਵਾਈ ਜੇਤਪੁਰ ਵਾਲੇ ਨੂੰ। ਉਹ ਗੱਟੇ ਕੱਟ ਰਿਹਾ ਸੀ। ਛੇਤੀ 'ਚ ਉਹਨੇ ਦੇਖਿਆ ਨਹੀਂ। ਤੋਲ ਕੇ ਪੈਸੇ ਦੇ ਦਿਤੇ। ਦੂਜੇ ਦਿਨ ਗਏ ਤਾਂ ਤੋਲ ਕੇ ਰਖ ਲਿਆ। ਬਿੱਲੇਸੁਰ ਨੇ ਪੁੱਛਿਆ, 'ਪੈਸੇ ?' ਉਸ ਨੇ ਕਿਹਾ, 'ਪੈਸੇ ਤਾਂ ਕੱਲ੍ਹ ਦੇ ਚੁੱਕਾਂ ਹਾਂ; ਮੈਂ ਤਾਂ ਸਮਝਿਆ ਸੀ ਕਿ ਮੱਝ ਦਾ ਖੋਇਆ ਐ, ਇਹ ਤਾਂ ਬੱਕਰੀ ਦਾ ਖੋਇਆ ਐ; ਬੱਕਰੀ ਦੇ ਖੋਏ ਦੀ ਤਾਂ ਅੱਧੀ ਕੀਮਤ ਵੀ ਬਹੁਤ ਹੈ, ਮੈਂ ਬੱਕਰੀ ਦਾ ਖੋਇਆ ਨਹੀਂ ਲੈਂਦਾ, ਹੁਣ ਨਾ ਲਿਆਈਂ। ਸਾਰੀ ਮਠਿਆਈ ਬਰਬਾਦ ਹੋ ਜਾਂਦੀ ਐ, ਗਾਹਕ ਗਾਲ੍ਹਾਂ ਕਢਦੇ ਨੇ, ਨਾ ਘਿਉ ਹੈ ਨਾ ਸੁਆਦ, ਜਿਹੜਾ ਥੋੜ੍ਹਾ ਜੇਹਾ ਘਿਉ ਨਿਕਲਦਾ ਐ, ਉਹ ਦੂਜੇ ਘਿਉ 'ਚ ਮਿਲਾਇਆ ਨਹੀਂ ਜਾ ਸਕਦਾ। ਸਾਰਾ ਘਿਉ ਬਦਬੂ ਮਾਰਨ ਲਗਦਾ ਏ। ਬਿੱਲੇਸੁਰ ਸਿਰ ਝੁਕਾ ਕੇ ਚਲੇ ਗਏ। ਮਾਲ ਹੈ ਪਰ ਵਿਕਦਾ ਨਹੀਂ। ਤਾਂ ਇਕ ਤਰਕੀਬ ਸੋਚੀ। ਏਸ 'ਚ ਖੋਇਆ ਬਣਾਉਣ ਨਾਲੋਂ ਘੱਟ ਮਿਹਨਤ ਕਰਨੀ ਪੈਂਦੀ ਹੈ। ਪਾਥੀਆਂ ਨੂੰ ਮਘਾ ਕੇ ਉਹਦੇ ਤੇ ਦੁੱਧ ਕੜ੍ਹਨ ਵਾਸਤੇ ਰਖ ਦਿੰਦੇ, ਆਪਣਾ ਕੰਮ ਵੀ ਕਰਦੇ ਰਹਿੰਦੇ ਸਨ। ਦੁੱਧ ਗਰਮ ਹੋ ਜਾਣ ਮਗਰੋਂ ਠੰਡਾ ਕਰਕੇ ਜਮਾ ਦਿੰਦੇ। ਦੂਜੇ ਦਿਨ ਰਿੜਕ ਕੇ ਮੱਖਣ ਕੱਢ ਲੈਂਦੇ ਸਨ। ਰਿੜਕ ਕੇ ਆਪ ਵੀ ਪੀਂਦੇ ਤੇ ਪਠੋਰਿਆਂ ਮੇਮਣਿਆਂ ਨੂੰ ਵੀ ਪਿਆਉਂਦੇ। ਮੱਖਣ ਦਾ ਘਿਉ ਬਣਾ ਕੇ ਉਸ ਵਿਚ ਚੌਥਾਈ ਹਿੱਸਾ ਮੱਝ ਦਾ ਘਿਉ ਖਰੀਦ ਕੇ ਮਿਲਾ ਦਿੰਦੇ ਸਨ, ਅਤੇ ਛਟਾਂਕ ਅਧ ਪਾ ਬਾਜ਼ਾਰ ਨਾਲੋਂ ਸਸਤੇ ਭਾਅ ਤੇ ਵੇਚ ਆਉਂਦੇ ਸਨ। ਪਿੰਡਾਂ ਵਿਚ ਬੱਕਰੀ ਮੱਝ ਗਊ ਦਾ ਮਿਲਿਆ ਵੀ ਵਿਕਦਾ ਹੈ। ਜਿਨ੍ਹਾਂ ਕੋਲ ਜਾਨਵਰਾਂ ਦੀਆਂ ਦੋਨੋਂ ਤਿੰਨੋ ਕਿਸਮਾਂ ਹਨ, ਉਹ ਦੁੱਧ ਅਲਗ ਅਲਗ ਨਹੀਂ ਜਮਾਉਂਦੇ। ਬਿੱਲੇਸੁਰ ਦਾ ਨਾਂ ਚਲ ਨਿਕਲਿਆ। ਬੱਕਰੇ ਦੇ ਮਾਰੇ ਜਾਣ ਨੂੰ ਉਹਨਾਂ ਹਾਨੀ-ਲਾਭ, ਜੀਵਨ-ਮਰਨ ਦੀ ਫਿਲਾਸਫ਼ੀ ਵਿਚ ਸ਼ੁਮਾਰ ਕਰਕੇ ਆਪਣੇ ਭਵਿੱਖ ਵਲ ਦੇਖਿਆ। ਉਹਨਾਂ ਫ਼ੈਸਲਾ ਕੀਤਾ, ਬੱਕਰੀਆਂ ਨੂੰ ਬਾਹਰ ਚਰਾਉਣ ਨਹੀਂ ਲੈ ਕੇ ਜਾਇਆ ਕਰਨਗੇ, ਘਰ ਵਿਚ ਹੀ ਚਾਰਾ ਪਾਇਆ ਕਰਨਗੇ ਜਦ ਤਕ ਖੇਤ ਤਿਆਰ ਨਾ ਹੋ ਜਾਏ। ਸਵੇਰ ਹੁੰਦਿਆਂ ਹੀ ਬਿੱਲੇਸੁਰ ਫੌੜ੍ਹਾ ਲੈ ਕੇ ਖੇਤ ਵਿਚ ਜੁਟ ਗਏ। ਰਾਤ ਨੂੰ ਏਨੀਆਂ ਪੱਤੀਆਂ ਕੱਟ ਕੇ ਲੈ ਕੇ ਆਏ ਕਿ ਅਗਲੇ ਦਿਨ ਭਰ ਲਈ ਕਾਫੀ ਚਾਰਾ ਸੀ। ਬੱਕਰੀਆਂ ਅਤੇ ਪਠੋਰੇ ਉਂਝ ਹੀ ਕੋਠੜੀ ਅਤੇ ਦਹਿਲੀਜ਼ 'ਚ ਬੰਦ ਸਨ। ਫੌੜ੍ਹੇ ਨਾਲ ਖੇਤ ਗੁਡਦੇ ਨੂੰ ਦੇਖ ਕੇ ਲੋਕ ਮਜ਼ਾਕ ਕਰਨ ਲੱਗੇ, ਪਰ ਬਿੱਲੇਸੁਰ ਬੋਲੇ ਨਹੀਂ, ਕੰਮ ਵਿਚ ਜੁੱਟੇ ਰਹੇ। ਦੁਪਹਿਰ ਤਕ ਕਾਫੀ ਥਾਂ ਗੁੱਡ ਲਈ। ਦੇਖ ਕੇ

ਹਿਕ ਠਰ ਗਈ। ਦਿਲ ਨੂੰ ਢਾਰਸ ਬੱਝੀ ਕਿ ਛੇ ਸੱਤ ਦਿਨਾਂ ਵਿਚ ਆਪਣੀ ਮਿਹਨਤ ਨਾਲ ਬੱਕਰੇ ਦਾ ਘਾਟਾ ਪੂਰਾ ਕਰ ਲੈਣਗੇ। ਦੁਪਹਿਰ ਹੋਣ ਤੇ ਘਰ ਆਏ। ਨਹਾ ਕੇ ਲੱਸੀ ਬਣਾਈ ਅਤੇ ਖਾ ਪੀ ਕੇ ਕੁਝ ਦੇਰ ਆਰਾਮ ਕੀਤਾ। ਦੁਪਹਿਰ ਚੰਗੀ ਤਰ੍ਹਾਂ ਢਲ ਗਈ। ਤੀਜਾ ਪਹਿਰ ਪੂਰਾ ਨਹੀਂ ਹੋਇਆ ਸੀ, ਉਠ ਕੇ ਫੇਰ ਖੇਤ ਗੁੱਡਣ ਚਲੇ ਗਏ। ਸ਼ਾਮ ਤੱਕ ਖੇਤ ਦੀ ਗੁਡਾਈ ਕਰਕੇ ਬੱਕਰੀਆਂ ਵਾਸਤੇ ਪੱਤੇ ਕੱਟ ਕੇ ਕਾਫੀ ਰਾਤ ਬੀਤਣ ਤੇ ਘਰ ਪਰਤੇ। ਸੱਤ ਦਿਨਾਂ ਦੀ ਥਾਂ ਤੇ ਪੰਜ ਦਿਨਾਂ ਵਿਚ ਹੀ ਬਿੱਲੇਸੁਰ ਨੇ ਖੇਤ ਦਾ ਉਹ ਹਿੱਸਾ ਗੁੱਡ ਦਿੱਤਾ। ਖੇਤ 'ਚੋਂ ਇਕ ਵੱਟ ਕੱਢ ਲਈ। ਲੋਕ ਪੁੱਛਦੇ ਕੀ ਬੀਜਣ ਦਾ ਇਰਾਦਾ ਐ ਬਿੱਲੇਸੁਰ ? ਬਿੱਲੇਸੁਰ ਕਹਿੰਦੇ ਸਨ, ਭੰਗ। ਪਿੰਡਾਂ ਵਿਚ ਕੋਈ ਆਪਣੇ ਮਨ ਦੀ ਗੱਲ ਕਿਸੇ ਨੂੰ ਨਹੀਂ ਦੱਸਦਾ। ਉਂਝ ਕਿਤੇ ਵੀ ਨਹੀਂ ਦੱਸਦੇ। ਬਿੱਲੇਸੁਰ ਪਤਾ ਕਰਕੇ ਸ਼ਕਰਕੰਦੀ ਦੇ ਮੁੱਢਾਂ ਦੀ ਬੋਰੀ ਲੈ ਆਏ। ਇਕ ਦਿਨ ਲੋਕਾਂ ਨੇ ਦੇਖਿਆ, ਬਿੱਲੇਸੁਰ ਸ਼ਕਰਕੰਦੀ ਲਗਾ ਰਿਹਾ ਹੈ। ਮੀਂਹ ਪੈਣ ਅਤੇ ਸ਼ਕਰਕੰਦੀ ਦੀ ਪੌਂਦ ਫੈਲਣ ਫੁਲਣ ਦੇ ਨਾਲ ਹੀ ਬਿੱਲੇਸੁਰ ਆਲੂ ਦੀਆਂ ਵੱਟਾਂ ਵਾਂਗ, ਵੱਟਾਂ ਤੇ ਮਿੱਟੀ ਚੜ੍ਹਾਉਣ ਲੱਗਾ।

# 11

ਜਦ ਤੋਂ ਤ੍ਰਿਲੋਚਨ ਦੇ ਬਲਦ ਨਾ ਲੈ ਕੇ ਬਿੱਲੇਸੁਰ ਨੇ ਬੱਕਰੀਆਂ ਖਰੀਦੀਆਂ ਤਦ ਤੋਂ ਹੀ ਇਸ ਵਿਚਾਰੇ ਨੂੰ ਖੁਡੇ ਲਾਈਨ ਲਾਉਣ ਵਾਸਤੇ ਤ੍ਰਿਲੋਚਨ ਦਾਅ ਪੇਚ ਸੋਚ ਰਹੇ ਸਨ। ਬੱਕਰੀਆਂ ਦੇ ਬੱਚੇ ਵਧਣ ਦੇ ਨਾਲ ਨਾਲ ਪਿੰਡ ਵਿਚ ਵਧੇਰੇ ਧਨ ਲਈ ਬਿੱਲੇਸੁਰ ਦਾ ਨਾਮ ਵੀ ਚਮਕਿਆ। ਲੋਕ ਤਰ੍ਹਾਂ ਤਰ੍ਹਾਂ ਦੀ ਰਾਏ ਜ਼ਾਹਿਰ ਕਰਨ ਲੱਗੇ। ਸਮਾ ਆਉਣ ਤੇ ਬਿੱਲੇਸੁਰ ਦੀਆਂ ਸ਼ਕਰਕੰਦੀ ਦੀਆਂ ਵੇਲਾਂ ਲਹਿਲਹਾ ਉਠੀਆਂ। ਲੋਕ ਅੰਦਾਜ਼ਾ ਲਗਾ ਰਹੇ ਸਨ ਕਿ ਏਨੇ ਮਣ ਸ਼ਕਰਕੰਦੀ ਨਿਕਲੇਗੀ। ਬਿੱਲੇਸੁਰ ਨੇ ਛੱਪਰ ਥੱਲੇ, ਬੱਕਰੀ ਦੇ ਬੱਚੇ ਹੋੜ ਕੇ ਰਖਣ ਦਾ ਇੱਕ ਖੁੱਡਾ ਜੇਹਾ ਬਣਾਇਆ ਹੋਇਆ ਸੀ। ਉਸ ਤੇ ਚੜ੍ਹ ਕੇ ਬੈਠਣ ਵਾਸਤੇ ਘੁੰਮੇ, ਪਰ ਬਿੱਲੇਸੁਰ ਨੂੰ ਹੱਥ ਹਿਲਾਉਂਦਿਆਂ ਵੇਖ ਕੇ ਉਥੇ ਹੀ ਭੁੰਜੇ ਬਹਿ ਗਏ। 'ਇਕ ਬੜੀ ਵਧੀਆ ਖਬਰ ਐ, ਬਿੱਲੇਸੁਰ।' ਬਿੱਲੇਸੁਰ ਨੂੰ ਮੁਸਕਰਾਉਂਦੇ ਹੋਏ ਕਿਹਾ। ਉਪਦੇਸ਼ਕ ਦੀ ਮੁਦਰਾ ਵਿਚ ਹਥੇਲੀ ਉਪਰ ਉਠਾ ਕੇ ਬਿਨਾਂ ਕੁਝ ਬੋਲੇ, ਯਕੀਨ ਕਰਾਉਂਦੇ ਹੋਏ, ਬਿੱਲੇਸੁਰ ਨੇ ਸਮਝਾਇਆ, ਕੁਝ ਦੇਰ ਧੀਰਜ ਰਖੋ। ਤ੍ਰਿਲੋਚਨ ਨੇ ਪੁੱਛਿਆ, ਖਾਣਾ ਖਾਂਦੇ ਸਮੇਂ ਬੋਲਦੇ ਨਹੀਂ ਕੀ ? ਗੰਭੀਰ ਭਾਵ ਨਾਲ ਅੱਖਾਂ ਬੰਦ ਕਰਕੇ ਬਿੱਲੇਸੁਰ ਨੇ ਜਵਾਬ ਦਿੱਤਾ। ਤ੍ਰਿਲੋਚਨ ਆਪਣੀ ਗੱਲਬਾਤ ਦਾ ਸਿਲਸਿਲਾ ਮਨ ਵਿਚ ਹੀ ਜੋੜਦੇ ਰਹੇ।

ਛੇਤੀ ਛੇਤੀ ਸੱਤੂ ਖਾ ਕੇ ਬਿੱਲੇਸੁਰ ਉਠਿਆ। ਪਰਨਾਲੇ ਕੋਲ ਜਾ ਕੇ ਹੱਥ ਧੋਤੇ, ਕਰੂਲੀ ਕੀਤੀ। ਅਭਿਆਸ ਅਨੁਸਾਰ ਜਨੇਊ ਨਾਲ ਲੰਮੀ ਤਾਂਬੇ ਦੀ ਛਿੰਗ ਨਾਲ ਦੰਦ ਸਾਫ ਕੀਤੇ, ਫਿਰ ਕਰੂਲੀ ਕੀਤੀ ਅਤੇ ਇਕ ਡਕਾਰ ਮਾਰ ਕੇ ਸਿਰ ਨੀਵਾਂ ਕਰਕੇ ਕੋਠੜੀ 'ਚ ਆਏ। ਤ੍ਰਿਲੋਚਨ ਹੁਰੀਂ ਦੇਖਦੇ ਰਹੇ। ਬਿੱਲੇਸੁਰ ਇਕ ਮੰਜੀ ਚੁਕ ਕੇ ਬਾਹਰ ਲੈ ਆਏ। ਡਾਹ ਨੇ ਕਿਹਾ, 'ਆਓ, ਜਰਾ ਸੰਭਲ ਕੇ ਬੈਠਣਾ, ਟਪੂਸੀ ਨਾ ਮਾਰੀਂ, ਤ੍ਰਿਲੋਚਨ ਉਠ ਕੇ ਮੰਜੀ ਤੇ ਬਹਿ ਗਿਆ। ਇਕ ਪਾਸੇ ਬਿੱਲੇਸੁਰ ਬੈਠ ਗਿਆ।

ਤ੍ਰਿਲੋਚਨ ਨੇ ਬਿੱਲੇਸੁਰ ਨੂੰ ਦੇਖਿਆ, ਫੇਰ ਹੈਰਾਨੀ ਨਾਲ ਅੱਖਾਂ ਕਢ ਕੇ ਕਿਹਾ, ਕਰਨਾ ਚਾਹਵੇਂ ਤਾਂ ਇਕ ਬੜਾ ਚੰਗਾ ਰਿਸ਼ਤਾ ਹੈ ?'

ਵਿਆਹ ਦੇ ਨਾਂ ਤੇ ਹੀ ਬਿੱਲੇਸੁਰ ਦੀਆਂ ਰਗਾਂ ਵਿੱਚ ਬਿਜਲੀ ਦੌੜ ਗਈ। ਪਰ ਹਿੰਦੂ ਧਰਮ ਅਨੁਸਾਰ ਉਸ ਨੇ ਉਪਯੋਗਿਕਤਾਵਾਦ ਨੂੰ ਵਿਚ ਲਿਆਉਂਦੇ ਹੋਏ ਕਿਹਾ, 'ਹੁਣ ਦੇਖਦੇ ਹੀ ਹੋ ਸੱਤੂ ਖਾਣੇ ਪਏ। ਕੋਈ ਔਰਤ ਹੁੰਦੀ ਤਾਂ ਮਰਦੀ ਹੋਈ ਵੀ ਰੋਟੀ ਸੇਕ ਕੇ ਰਖਦੀ।'

'ਸੱਚ ਹੈ।' ਤ੍ਰਿਲੋਚਨ ਨੇ ਗੰਭੀਰ ਹੋ ਕੇ ਕਿਹਾ।

ਬਿੱਲੇਸੁਰ ਨੂੰ ਗੱਲ ਅੱਗੇ ਚਲਣ ਦਾ ਹੁੰਗਾਰਾ ਮਿਲਿਆ, ਕਿਹਾ 'ਪਿੰਡ ਵਿੱਚ ਚਾਰ ਭਰਾਵਾਂ ਦਾ ਮੋਹ ਹੈ, ਨਹੀਂ ਤਾਂ ਮਰਨ ਵਾਸਤੇ ਦੁਨੀਆ ਵਿਚ ਕਿਥੇ ਨਹੀਂ ਜਾਇਆ ਜਾ ਸਕਦਾ।'

ਹੁਣ ਇਹ ਵੀ ਤੁਸੀਂ ਸਮਝਾਓ ਤਾਂ ਸਮਝਣਗੇ ?'

ਬਿੱਲੇਸੁਰ ਦਾ ਅੰਦਰਲਾ ਮਰਦ ਜਾਗ ਪਿਆ। ਉਹਨਾਂ ਕਿਹਾ, 'ਬੰਗਾਲ ਗਿਆ ਸੀ। ਚਾਹੁੰਦਾ ਤਾਂ ਇਕ ਘਰ ਬਿਠਾ ਲੈਂਦਾ, ਪਰ ਪਿਉ-ਦਾਦੇ ਦਾ ਨਾਂ ਵੀ ਤਾਂ ਹੈ ? ਸੋਚਿਆ, ਕੌਣ ਨੱਕ ਕਟਵਾਏ ? ਤੁਸੀਂ ਲੋਕ ਹੀ ਕਹਿੰਦੇ ਬਿੱਲੇਸੁਰ ਨੇ ਪਿਉ ਦੇ ਨਾਂ ਦੀ ਬੇੜੀ ਡੋਬ ਦਿੱਤੀ।' ਬਿੱਲੇਸੁਰ ਆਪਣੀ ਭੂਮਿਕਾ ਵਿਚ ਇਕਦਮ ਉਸ ਵਿਸ਼ੇ ਤੇ ਨਹੀਂ ਆ ਸਕਦੇ ਸਨ। ਆਉਣ ਵਾਸਤੇ ਅੱਗੇ ਵਧ ਕੇ ਫੇਰ ਪਿੱਛੇ ਹਟ ਜਾਂਦੇ ਸਨ। ਤ੍ਰਿਲੋਚਨ ਨੇ ਕਿਹਾ, 'ਸਾਰਾ ਪਿੰਡ ਤੇਰੀ ਤਾਰੀਫ ਕਰਦਾ ਹੈ।'

ਬਿੱਲੇਸੁਰ ਨੇ ਕਿਹਾ, 'ਨਾਂ ਵਾਸਤੇ ਦੁਨੀਆ ਮਰਦੀ ਹੈ। ਐਨੀ ਮਿਹਨਤ ਅਸੀਂ ਕਿਉਂ ਕਰਦੇ ਆਂ। ਨਾਂ ਨਹੀਂ ਤਾਂ ਕੁਛ ਨਹੀਂ। ਸਾਡੇ ਪਿਤਾ ਜੀ ਮਰ ਕੇ ਵੀ ਨਹੀਂ ਮਰੇ, ਕਿਉਂ ? ਅਤੇ ਜੇ ਉਸ ਦੇ ਪੋਤਾ ਨਾ ਹੋਇਆ ਤਾਂ ?' ਤ੍ਰਿਲੋਚਨ ਨੇ ਕਿਹਾ, 'ਮਾਂ-ਪਿਉ ਹੀ ਦੁਨੀਆ ਦੇ ਦੇਵਤਾ ਹਨ। ਧਰਮ ਤਾਂ ਖਤਮ ਹੀ ਹੋ ਗਿਆ ਹੁੰਦਾ ਜੇ ਮਾਂ ਪਿਉ ਨਾ ਹੁੰਦੇ।'

ਤ੍ਰਿਲੋਚਨ ਨੇ ਕਿਹਾ, 'ਬੇਸ਼ਕ! ਧਰਮ ਦੀ ਰੱਖਿਆ ਹਰ ਇਕ ਨੂੰ ਕਰਨੀ ਚਾਹੀਦੀ ਐ। ਤਾਂ ਹੀ ਤਾਂ ਧਰਮ ਪਿੱਛੇ ਜਾਨ ਦੇਣ ਲਈ ਕਿਹਾ ਗਿਆ ਐ।'

'ਹੁਣ ਦੇਖੋ, ਖੇਤ ਵਿਚ ਕੰਮ ਕਰਨ ਗਏ, ਘਰ ਆਏ, ਔਰਤ ਨਹੀਂ। ਬਿਨਾਂ ਔਰਤ ਦੇ ਖਾਣਾ ਵੀ ਠੀਕ ਢੰਗ ਨਾਲ ਨਹੀਂ ਪਕਦਾ। ਨਾ ਛੇਤੀ ਨਹਾਇਆ ਜਾ ਸਕਦੈ, ਨਾ ਰੋਟੀ ਬਣਾ ਸਕਦੇ ਹਾਂ ਨਾ ਖਾ ਸਕਦੇ ਹਾਂ, ਧਰਮ ਕਿਥੇ ਰਿਹਾ ?' ਬਿੱਲੇਸੁਰ ਉਤੇਜਿਤ ਹੋ ਕੇ ਬੋਲੇ।

'ਅਸੀਂ ਤਾਂ ਬਹੁਤ ਪਹਿਲਾਂ ਸਮਝ ਚੁੱਕੇ ਸਾਂ, ਹੁਣ ਤਾਂ ਤੂੰ ਹੀ ਸਮਝ।' ਕਹਿ ਕੇ ਤ੍ਰਿਲੋਚਨ ਨੇ ਤੀਜੀ ਅੱਖ ਤੇ ਮਨ ਨੂੰ ਚੜ੍ਹਾਇਆ।

ਬਿੱਲੇਸੁਰ ਨੇ ਤ੍ਰਿਲੋਚਨ ਨੂੰ ਦੇਖਿਆ, ਫਿਰ ਸੋਚਣ ਲੱਗੇ, 'ਦੇਖੋ ਦਲਾਲ ਬਣ ਕੇ ਆਇਆ ਹੈ। ਸੋਚਦਾ ਐ ਦੁਨੀਆ ਵਿਚ ਅਸੀਂ ਹੀ ਚਲਾਕ ਹਾਂ। ਹੁਣੇ ਰੁਪਏ ਦਾ ਸਵਾਲ ਪੇਸ਼ ਕਰੇਗਾ। ਪਤਾ ਨਹੀਂ ਕਿਹਦੀ ਕੁੜੀ ਐ, ਕੌਣ ਐ। ਜ਼ਰੂਰ ਕੋਈ ਦਾਗ਼ ਹੋਏਗਾ। ਅੜਚਣ ਤਾਂ ਇਹ ਹੈ ਕਿ ਨਿਭਾਅ ਨਹੀਂ ਹੁੰਦਾ। ਭੁੱਖ ਲਗਦੀ ਹੈ, ਇਸ ਲਈ ਖਾਣਾ ਪੈਂਦਾ ਐ। ਮੀਂਹ ਪੈਂਦਾ ਹੈ, ਧੁੱਪ ਹੁੰਦੀ ਐ, ਲੂ ਚਲਦੀ ਐ, ਇਸ ਲਈ ਮਕਾਨ ਵਿਚ ਰਹਿਣਾ ਪੈਂਦਾ ਐ। ਮਕਾਨ ਦੀ ਰੱਖਵਾਲੀ ਵਾਸਤੇ ਵਿਆਹ ਕਰਨਾ ਪੈਂਦਾ ਐ। ਮਕਾਨ ਦਾ ਕੰਮ ਔਰਤ ਹੀ ਆ ਕੇ ਸੰਭਾਲਦੀ ਹੈ। ਲੋਕ ਤਰ੍ਹਾਂ ਤਰ੍ਹਾਂ ਦੀਆਂ ਚੀਜਾਂ-ਵਸਤਾਂ ਨਾਲ ਘਰ ਭਰ ਦਿੰਦੇ ਹਨ, ਇਸਤਰੀ ਦੇ ਗਹਿਣੇ-ਗੱਟੇ ਬਣਾਉਂਦੇ ਹਨ। ਉਂਝ ਸਭ ਬੋਝ ਹੀ ਹੈ — ਢੋਲ ਵਿਚ ਪੋਲ ਹੀ ਪੋਲ ਤਾਂ ਹਨ ? ਬਿੱਲੇਸੁਰ ਨੂੰ ਗੁਰਿਆਈ ਵੀ ਯਾਦ ਆਈ। ਪਿੰਡ ਦੇ ਘਰ ਘਰ ਦਾ ਸੁੰਨਾ ਇਤਿਹਾਸ ਯਾਦ ਆਇਆ, ਹੁਣ ਤਕ ਉਹ ਝੂਠ ਕਹਿੰਦੇ ਰਹੇ। ਇਹੀ ਕਾਰਣ ਹੈ ਕਿ ਬੁਲਬੁਲ ਜਾਲ ਵਿਚ ਫਸਦੀ ਐ। ਤ੍ਰਿਲੋਚਨ ਦੇ ਕਹੇ ਦੀ ਪ੍ਰਤੀਕ੍ਰਿਆ ਬਿੱਲੇਸੁਰ ਦੇ ਮਨ ਵਿਚ ਹੋਈ। ਫੇਰ ਇਹ ਸੋਚ ਕੇ ਕਿ ਆਪਣਾ ਕੀ ਵਿਗੜਦਾ ਐ — ਇਹਦਾ ਇਰਾਦਾ ਕੀ ਹੈ ਤਾਂ ਪਤਾ ਕਰ ਲੈਣਾ ਚਾਹੀਦਾ ਹੈ, ਕਰੁਣਾ ਭਰੀ ਆਵਾਜ਼ 'ਚ ਬੋਲੇ 'ਹਾਂ ਭਈ, ਅਕਲਮੰਦ ਤਾਂ ਤੈਨੂੰ ਸਾਰੇ ਪਿੰਡ ਵਾਲੇ ਹੀ ਮੰਨਦੇ ਹਨ।'

ਖੁਸ਼ ਹੋ ਕੇ ਤ੍ਰਿਲੋਚਨ ਨੇ ਕਿਹਾ, 'ਅਜੇਹੀ ਔਰਤ ਤਾਂ ਪਿੰਡ ਵਿਚ ਆਈ ਹੀ ਨਹੀਂ। ਸੌਲ੍ਹਾਂ ਸਾਲਾਂ ਦੀ, ਅੱਗ-ਭਬੂਕਾ।'

ਬਿੱਲੇਸੁਰ ਨੂੰ ਦੇਵੀਆਂ ਦੀ ਯਾਦ ਆ ਗਈ। ਇਸ ਲਈ ਪਰੇਸ਼ਾਨ ਹੋ ਕੇ ਸੰਭਲ ਗਏ। ਕਿਹਾ, 'ਤੇਰੀ ਅੱਖ ਧੋਖਾ ਨਹੀਂ ਖਾ ਸਕਦੀ ? ਕਿਥੋਂ ਦੀ ਐ ?

ਇਹ ਤਾਂ ਨਹੀਂ ਦੱਸਾਂਗੇ; ਹੁਣ ਵਿਆਹੁਣ ਜਾਉਗੇ ਤਾਂ ਹੀ ਪਤਾ ਲੱਗੇਗਾ।'

ਪਹਿਲਾਂ ਤਾਂ ਫਲਾਂ ਦੀ ਟੋਕਰੀ ਆਏਗੀ ਕਿ ਇਹਦੀ ਵੀ ਲੋੜ ਨਹੀਂ ?'

'ਫਲ ਤਾਂ ਲੈ ਈ ਆਉਣਗੇ। ਪਰ ਕੋਈ ਪੁੱਛਗਿਛ ਨਹੀਂ ਹੋਵੇਗੀ, ਤਿਵਾੜੀਆਂ ਦੀ ਕੁੜੀ ਐ, ਸਾਰਾ ਕੰਮ ਸਾਡੀ ਮਾਰਫਤ ਹੀ ਹੋਏਗਾ।'

'ਕਿਹੜੇ ਪਿੰਡ ਦੀ ਐ ?'

'ਐਨਾ ਦੱਸ ਦਿੱਤਾ ਤਾਂ ਪਿੱਛੇ ਕੀ ਰਹਿ ਗਿਆ। ਇਹ ਵਿਆਹ ਤੋਂ ਪਹਿਲਾਂ ਪਤਾ ਲਗ ਈ ਜਾਵੇਗਾ। ਉਥੇ ਵਿਆਹ ਕਰਨ ਤੇ ਖਰਚਾ ਵੀ ਨਹੀਂ ਹੋਏਗਾ। ਭਲੇਮਾਣਸ ਹਨ। ਕੁੜੀ ਨਹੀਂ ਵੇਚਣਗੇ, ਪਰ ਹੋਰ ਹੋਣ ਵਾਲਾ ਖਰਚਾ ਤੈਨੂੰ ਦੇਣਾ ਪਏਗਾ।'

'ਕਿੰਨਾ ?'

ਤ੍ਰਿਲੋਚਨ ਹਿਸਾਬ ਕਰਨ ਲੱਗਾ। ਖੁਲ੍ਹ ਕੇ ਕਹਿੰਦੇ ਹੋਏ, 'ਤੁਹਾਡੇ ਜਦੋਂ ਫਲ ਦਾਨ ਕਰਨ ਆਉਣਗੇ ਤਾਂ ਠਹਿਰਨਗੇ ਸਾਡੇ ਕੋਲ। ਥਾਲ ਵਿਚ ਸੱਤ ਰੁਪਏ ਰਖਣਗੇ ਅਤੇ ਨਾਰੀਅਲ ਦੇ ਨਾਲ ਇਕ ਥਾਨ। ਇਹ ਵੀਹ ਰੁਪਏ ਦਾ ਖਰਚ ਐ। ਫਲ ਦਾਨ ਤੋਂ ਇਕ ਹਫ਼ਤਾ ਪਹਿਲਾਂ ਦੇਣਾ ਪਏਗਾ, ਸਭ ਸਾਡੀ ਮਾਰਫਤ। ਭਲੇ ਆਦਮੀ ਹਨ, ਨਿਭਾਅ

ਨਹੀਂ ਸਕਦੇ। ਤੇਰੇ ਤੋਂ ਹੱਥ ਫੈਲਾ ਕੇ ਕਿਵੇਂ ਲੈ ਸਕਦੇ ਨੇ ? ਵਿਆਹ, ਦਾਲ-ਭਾਤ ਅਤੇ ਹੋਰ ਖਾਣਾ ਪੀਣਾ, ਵਿਆਹ ਆਦਿ ਤਕ ਦੇ ਡੇਢ ਸੌ, ਦਾਲ 'ਚ ਲੂਣ ਬਰਾਬਰ ਵੀ ਨਹੀਂ। ਪਰ ਤੈਨੂੰ ਵੀ ਤਾਂ ਨਹੀਂ ਉਜਾੜ ਸਕਦੇ, ਜਾਤ ਦਰਜ਼ੇ 'ਚ ਤੈਥੋਂ ਵੱਡੇ ਹਨ।'

ਬਿੱਲੇਸੁਰ ਨੇ ਕਿਹਾ, 'ਖਾਨਦਾਨ ਵਿਚ ਵੱਡੇ ਹਨ ਤਾਂ ਵਿਆਹ ਫਲੇਗਾ ਨਹੀਂ। ਮਨੂ ਵਾਜਪੇਈ ਨੇ ਰੁਪਏ ਨਾ ਹੋਣ ਕਾਰਣ, ਥੱਲੇ ਲਗ ਕੇ ਵਿਆਹ ਕੀਤਾ, ਕੁੜੀ ਵਿਧਵਾ ਹੋ ਗਈ। ਭਰਾਵਾ ਮੈਨੂੰ ਤਾਂ ਇਹੀ ਡਰ ਹੈ ਕਿ ਕਿਤੇ...'

ਤ੍ਰਿਲੋਚਨ ਦਾ ਚਿਹਰਾ ਉਤਰ ਗਿਆ। ਕਹਿਣ ਲੱਗੇ, ਘਬਰਾਉਂਦੇ ਹੋ। ਉਞ ਹੀ ਜਿੰਨੇ ਵੱਡੇ ਹਨ, ਸਭ ਬਣੇ ਹੋਏ ਨੇ, ਅਸਲ ਵਿਚ ਵੱਡੇ ਨਹੀਂ। ਮਨੂ ਵਾਜਪੇਈ ਦੀ ਕੁੜੀ ਨੇ ਆਪਣੇ ਪਤੀ ਨੂੰ ਮਾਰ ਦਿੱਤਾ। ਕਹਿੰਦੇ ਹਨ ਉਸਦੀ ਉਮਰ ਜ਼ਿਆਦਾ ਹੋ ਗਈ ਸੀ। ਪੇਕਿਆਂ ਵਿਚ ਹੀ ਵਿਗੜ ਗਈ ਸੀ। ਏਸ ਲਈ ਮਨੂ ਨੇ ਇਸਦਾ ਵਿਆਹ ਨੀਵੀਂ ਥਾ ਕਰ ਦਿਤਾ ਸੀ। ਆਪਣੇ ਯਾਰ ਦੇ ਕਹਿਣ ਤੇ ਉਸ ਨੇ ਆਪਣੇ ਪਤੀ ਨੂੰ ਜਹਿਰ ਦੇ ਦਿੱਤਾ ਸੀ। ਉਹ ਕੁਝ ਦਿਨ ਬਿਮਾਰ ਰਿਹਾ, ਦਵਾ ਦਾਰੂ ਹੋ ਰਹੀ ਸੀ।'

'ਕਿਤੇ ਇਹ ਵੀ ਅਜੇਹਾ ਕੁਝ ਮੇਰੇ ਨਾਲ ਕਰ ਦੇਵੇ।' ਬਿੱਲੇਸੁਰ ਸ਼ਕ ਦੀ ਨਿਗਾਹ ਨਾਲ ਦੇਖਣ ਲੱਗਾ।' ਕਹਿੰਦਾ ਤਾਂ ਹਾਂ, ਕਿਸੇ ਤਰ੍ਹਾਂ ਦਾ ਖੌਫ਼ ਨਾ ਖਾਓ। ਵਿਚੋਲਾ ਮੈਂ ਹਾਂ। ਕੁੜੀ ਵਿਚ ਦਾਗ਼ ਨਾ ਕਲੰਕ, ਨਾ ਚਾਲ ਚਲਨ ਵਿਗੜਿਆ, ਨਾ ਕਾਲੀ, ਕਾਣੀ, ਲੂਲੀ-ਲੰਗੜੀ।'

'ਜਦ ਤੂੰ ਕਹਿ ਰਿਹਾ ਹੈਂ ਤਾਂ ਇਤਬਾਰ ਤਾਂ ਸੋਲ੍ਹਾਂ ਆਨੇ ਹੈ; ਪਰ ਪਤਾ ਕੀਤੇ ਬਿਨਾਂ, ਦਸ ਦਿਨ ਪਹਿਲਾਂ ਆਏ ਰਿਸ਼ਤੇਦਾਰਾਂ ਨੂੰ ਕੀ ਕਹਾਂਗਾ ? ਉਹਨਾਂ ਨੂੰ ਇਹ ਵੀ ਨਹੀਂ ਕਿਹਾ ਜਾ ਸਕਦਾ ਕਿ ਤ੍ਰਿਲੋਚਨ ਭਾਈ ਜਾਣਦਾ ਹੈ; ਇਸੇ ਲਈ ਪਤਾ ਪੁੱਛਦਾ ਹਾਂ। ਦੂਜੀ ਗੱਲ, ਕੁੰਡਲੀ ਵੀ ਦਿਖਾਉਣੀ ਹੈ। ਕੁੜੀ ਦੀ ਕੁੰਡਲੀ ਲੈ ਆਓ! ਮੈਂ ਆਪਣੇ ਸਾਮ੍ਹਣੇ ਦਿਖਾਉਂਗਾ। ਕੁੜੀ ਮੰਗਲੀਕ ਨਿਕਲੀ ਤਾਂ ਬੇਮੌਤ ਮਾਰਿਆ ਜਾਵਾਂਗਾ। ਵਿਆਹ ਕਰਨਾ ਹੈ ਤਾਂ ਅੱਖਾਂ ਖੋਲ੍ਹ ਕੇ ਹੀ ਕਰਨਾ ਚਾਹੀਦਾ ਹੈ।

ਤ੍ਰਿਲੋਚਨ ਮਨੋ ਮਨੀ ਬੜਾ ਨਰਾਜ਼ ਹੋਇਆ। ਬੋਲਿਆ 'ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹੋ ਜਿਵੇਂ ਬਹੁਤ ਉੱਚੀ ਕੁਲ ਦੇ ਹੋਵੋ। ਤੁਹਾਡੇ ਘਰ ਜੇ ਉਹ ਨਹੀਂ ਆਏ ਤਾਂ ਹੋਰ ਕੋਈ ਭਲਾਮਾਣਸ ਨਹੀਂ ਆਏਗਾ। ਅਸੀਂ ਤਾਂ ਕਹਿੰਦੇ ਸੀ ਰੋਹੀਆਂ ਵਿਚ ਮਾਰਿਆ ਮਾਰਿਆ ਫਿਰਦਾ ਐਂ, ਤੇਰਾ ਘਰ ਵਸ ਜਾਂਦਾ ਪਰ ਤੂੰ ਤਾਂ ਆਪਣੀ ਅਸਲੀਅਤ ਤੇ ਉਤਰ ਆਇਆ ਐਂ। ਮੰਨ ਲੈ, ਜੇ ਤੂੰ ਹੀਂ ਮੰਗਲੀਕ ਨਿਕਲਿਆ ਤਾਂ ? ਕਿਹੜਾ ਪਿਉ ਤੈਨੂੰ ਆਪਣੀ ਕੁੜੀ ਦੇ ਦੇਵੇਗਾ ? ਰਹੀ ਗੱਲ ਰਿਸ਼ਤੇਦਾਰਾਂ ਦੀ, ਅਸੀਂ ਤਾਂ ਇਹਨੂੰ ਸੋਲ੍ਹਾਂ ਆਨੇ ਬੇਵਕੂਫੀ ਸਮਝਦੇ ਹਾਂ। ਬੈਠੇ ਬਿਠਾਏ ਪੱਚੀਆਂ ਦਾ ਖਰਚਾ। ਅਸੀਂ ਤਾਂ ਕਹਿੰਨੇ ਹਾਂ ਚੁੱਪਚਾਪ ਚਲੋ ਤੇ ਵਿਆਹ ਕਰ ਕੇ ਆ ਜਾਓ। ਕੁੜੀ ਦੇ ਪਿਉ ਦਾ ਨਾਂ ਪਤਾ ਕਰਨਾ ਐ ਤਾਂ ਚਲੋ ਮੇਰੇ ਨਾਲ ਉਹਨਾਂ ਦਾ ਘਰ ਵੀ ਦੇਖ ਆਓ। ਪਰ ਤੇਰਾ ਜਾਣਾ ਸ਼ੋਭਾ ਨਹੀਂ ਦੇਵੇਗਾ। ਸਾਰਾ ਪਿੰਡ ਤੁਹਾਡੇ ਦੋਨਾਂ 'ਤੇ ਹੱਸੇਗਾ।

ਬਿੱਲੇਸੁਰ ਨੂੰ ਕੁਝ ਵਿਸ਼ਵਾਸ ਹੋਇਆ। ਪਰ ਰੁਪਏ ਦੀ ਸੋਚ ਕੇ ਕੁਝ ਸੰਕੋਚ ਵਿਚ

ਆ ਗਏ। ਕੁੜੀ ਦੇ ਰੂਪ ਦਾ ਮੋਹ ਵੀ ਘੇਰੀ ਖੜਾ ਸੀ। ਸੰਕੜੇ ਕਲੀਆਂ ਚਟਾਖ ਰਹੀਆਂ ਸਨ। ਖੁਸ਼ਬੋ ਉੱਡ ਰਹੀ ਸੀ ਪਰ ਤ੍ਰਿਲੋਚਨ 'ਤੇ ਪੂਰਾ ਭਰੋਸਾ ਨਹੀਂ ਸੀ ਹੋ ਰਿਹਾ। ਪੁੱਛਿਆ ਇਥੋਂ ਕਿੰਨੀ ਦੂਰ ਹੈ ?'

'ਤਿੰਨ-ਚਾਰ ਕੋਹ ਹੋਏਗਾ।

ਬਿੱਲੇਸੁਰ ਨੇ ਸੋਚਿਆ ਇਕ ਦਿਨ ਜਾਵਾਂਗੇ ਦੇਖ ਕੇ ਵਾਪਸ ਆ ਜਾਵਾਂਗੇ। ਬੱਕਰੀਆਂ ਨੂੰ ਵਧੇਰੇ ਤਕਲੀਫ ਨਹੀਂ ਹੋਏਗੀ। ਪੱਤੇ ਕੱਟ ਕੇ ਪਾ ਜਾਵਾਂਗੇ। ਬੋਲੇ 'ਤਾਂ ਚਲੋ ਚਲੋ ਭਾਈ, ਦੇਖ ਲੈਣਾ ਚਾਹੀਦਾ ਐ। ਜਿਸ ਦਿਨ ਵੀ ਕਹੋ ਤਿਆਰੀ ਕਰ ਲਵਾਂਗੇ।'

'ਤ੍ਰਿਲੋਚਨ ਨੇ ਮਤਲਬ ਕੱਢ ਕੇ ਕਿਹਾ ਚੰਗਾ ਅੱਜ ਤੋਂ ਚੌਥੇ ਦਿਨ ਚਲਾਂਗੇ।'

# 12

ਬਿੱਲੇਸੁਰ ਨੂੰ ਉਸ ਰਾਤ ਨੀਂਦ ਨਹੀਂ ਆਈ। ਉਹੀ ਰੂਪ ਦੇਖਦੇ ਰਹੇ। ਬਹੁਤ ਗੋਰੀ ਹੈ। ਸੋਚਦਿਆਂ, ਰਾਮ ਰਤਨ ਦੀ ਔਰਤ ਦੀ ਯਾਦ ਆਈ। ਸੋਲ੍ਹਾਂ ਸਾਲਾਂ ਦੀ ਹੈ। ਸੋਚਿਆ ਤਾਂ ਰਾਮ ਸ਼ਰਨ ਸ਼ੁਕਲ ਦੀ ਧੀ ਦੀ ਸੂਰਤ ਸਾਮ੍ਹਣੇ ਆ ਗਈ। ਵੱਡੀਆਂ ਵੱਡੀਆਂ ਅੱਖਾਂ ਹੋਣਗੀਆਂ ਜਿਵੇਂ ਪੁਖਰਾਜ ਬਾਈ ਦੀ ਕੁੜੀ ਹਸੀਨਾ ਦੀਆਂ ਹਨ। ਇਸ ਘਰ ਵਿਚ ਆਏਗੀ ਤਾਂ ਘਰ ਵਿਚ ਚਾਨਣ ਹੋ ਜਾਏਗਾ। ਜਿਸ ਕੋਠੜੀ 'ਚ ਪਠੋਰੇ-ਮੇਮਣੇ ਹਨ ਉਥੇ ਉਹਦਾ ਸਮਾਨ ਹੋਏਗਾ। ਪਠੋਰੇ ਵਿਹੜੇ 'ਚ ਰਹਿਣਗੇ। ਇਕ ਛੱਪਰ ਪਾ ਲਵਾਂਗੇ ਸਾਰੀਆਂ ਰੁੱਤਾਂ 'ਚ ਆਰਾਮ ਰਹੇਗਾ।

ਇਕ ਵਾਰ ਵੀ ਬਿੱਲੇਸੁਰ ਨੇ ਇਹ ਨਹੀਂ ਸੋਚਿਆ ਕਿ ਬੱਕਰੀਆਂ ਦੀਆਂ ਮੀਂਗਣਾਂ ਦੀ ਬਦਬੂ ਵਿੱਚ ਅਜੇਹੀ ਔਰਤ ਇਕ ਦਿਨ ਵੀ ਉਸ ਮਕਾਨ ਵਿਚ ਰਹਿ ਸਕੇਗੀ।

ਸਵੇਰੇ ਉਠ ਕੇ ਨਾਲ ਦੇ ਪਿੰਡੋਂ ਬਜਾਜ ਕੋਲੋਂ ਕੁੜਤੇ ਦਾ ਕਪੜਾ ਲਿਆ, ਸਾਫਾ ਖਰੀਦਿਆ ਗੁਲਾਬੀ ਰੰਗ ਦਾ, ਇਕ ਧੋਤੀ ਲਈ। ਦਰਜੀ ਨੂੰ ਕੁੜਤੇ ਦਾ ਨਾਪ ਦਿੱਤਾ। ਉਸੇ ਦਿਨ ਬਣਾ ਦੇਣ ਲਈ ਕਿਹਾ। ਪਿੰਡ ਦੇ ਚਮਾਰ ਤੋਂ ਜੁੱਤੀਆਂ ਦਾ ਜੋੜਾ ਖਰੀਦਿਆ।

ਇਧਰ ਇਹ ਸਭ ਕੁਝ ਕਰ ਰਹੇ ਸਨ ਤੇ ਉਧਰ ਤਾੜ ਰਹੇ ਸਨ ਕਿ ਤ੍ਰਿਲੋਚਨ ਕਿਥੇ ਹੈ। ਤੀਜੇ ਦਿਨ ਤ੍ਰਿਲੋਚਨ ਘਰੋਂ ਨਿਕਲਿਆ। ਪਹਿਰਾਵਾ ਤੇ ਹੱਥ ਵਿਚ ਡੰਡਾ ਦੇਖ ਕੇ ਬਿੱਲੇਸੁਰ ਹੁਰੀਂ ਸਮਝ ਗਏ ਕਿ ਜਾ ਰਿਹਾ ਹੈਂ, ਗੱਲਬਾਤ ਕਰਕੇ ਕੱਲ੍ਹ ਇਹਨਾਂ ਨੂੰ ਲੈ ਜਾਏਗਾ। ਜਿਧਰ ਨੂੰ ਜਾ ਰਿਹਾ ਸੀ, ਦਿਸ਼ਾ ਦੇਖ ਕੇ, ਆਪਣੇ ਸਾਧਾਰਣ ਪਹਿਰਾਵੇ ਵਿਚ ਦੂਰ-ਦੂਰ ਰਹਿ ਕੇ ਪਿੱਛਾ ਕੀਤਾ। ਤ੍ਰਿਲੋਚਨ ਬਾਬੂ ਪੂਰਬ ਪਿੰਡ ਤੋਂ ਸਿੱਧੇ ਕੱਚੀ ਸੜਕ ਛੱਡ ਕੇ ਮੁੜੇ। ਬਿੱਲੇਸੁਰ ਦੂਰ ਰਸਤੇ ਦੇ ਕੰਢੇ ਖੜੇ ਹੋ ਕੇ ਦੇਖਣ ਲੱਗੇ ਕਿ ਤ੍ਰਿਲੋਚਨ ਦੂਜੇ ਪਿੰਡ ਵਾਸਤੇ ਰਸਤੇ ਤੋਂ ਬਾਹਰ ਨਿਕਲਦੇ ਹੋਏ ਦਿਖਾਈ ਨਾ ਦਿੱਤੇ ਤਾਂ

ਬਿੱਲੇਸੁਰ ਨੂੰ ਵਿਸ਼ਵਾਸ ਹੋ ਗਿਆ ਕਿ ਇਥੇ ਹੀ ਹੈ । ਉਹ ਵੀ ਪਿੰਡ ਵਿੱਚ ਗਏ । ਬਾਹਰ-ਵਾਰ ਇਕ ਆਦਮੀ ਮਿਲਿਆ । ਬਿੱਲੇਸੁਰ ਨੇ ਪੁੱਛਿਆ, 'ਏਧਰ ਸ਼ਾਮਪੁਰ ਦੇ ਤ੍ਰਿਲੋਚਨ ਆਏ ਹਨ ?' ਆਦਮੀ ਨੇ ਕਿਹਾ, 'ਹਾਂ, ਉਥੇ ਰਾਮ ਨਰਾਇਣ ਕੋਲ ਬੈਠਿਆ ਹੈ ਠੱਗ ਕਿਤੋਂ ਦਾ । ਦੋਨੋਂ ਇਕੋ ਜੇਹੇ ਨੇ । ਕਿਸੇ ਦਾ ਗਲਾ ਨਾਪ ਰਹੇ ਹੋਣਗੇ ।'

ਬਿੱਲੇਸੁਰ ਦਾ ਕਲੇਜਾ ਧੱਕ ਕਰਕੇ ਰਹਿ ਗਿਆ । ਪੁੱਛਿਆ 'ਰਾਮ ਨਰਾਇਣ ਦੇ ਕੋਈ ਮੁੰਡਾ ਕੁੜੀ ਹੈ ?'

ਆਦਮੀ ਚੌਂਕ ਕੇ ਬਿੱਲੇਸੁਰ ਨੂੰ ਦੇਖਣ ਲੱਗਿਆ, 'ਤੂੰ ਕਿਥੇ ਰਹਿੰਨਾ ਐਂ ? ਤੂੰ ਰਾਮ ਨਰਾਇਣ ਨੂੰ ਨਹੀਂ ਜਾਣਦਾ ? ਉਸ ਸਾਲੇ ਦੇ ਮੁੰਡਾ ਕੁੜੀ ? ਪੁੱਛ, ਵਿਆਹ ਵੀ ਹੋਇਆ ਐ ?'

ਆਦਮੀ ਏਨਾ ਕਹਿ ਕੇ ਅੱਗੇ ਚਲਾ ਗਿਆ । ਬਿੱਲੇਸੁਰ ਨੂੰ ਬੜੀ ਗਿਲਾਨੀ ਹੋਈ । ਉਹ ਉਸੇ ਪਾਸੇ ਮੰਨੀ ਦੇ ਸਹੁਰਿਆਂ ਵਲ ਤੁਰ ਪਿਆ । ਚੰਗੀਆਂ-ਮਾੜੀਆਂ, ਦੁੱਖ ਸੁਖ ਦੀਆਂ ਸਾਰੀਆਂ ਗੱਲਾਂ ਹੋਈਆਂ । ਬਿੱਲੇਸੁਰ ਨੇ ਢਾਰਸ ਬੰਨ੍ਹਾਇਆ । ਕਿਹਾ ਖਰਚਾ ਪਾਣੀ ਨਾ ਹੋਵੇ ਤਾਂ ਲੈ ਜਾਇਆ ਕਰੋ । ਕਹਿ ਕੇ ਇਕ ਰੁਪਿਆ ਤਲੀ ਤੇ ਵੀ ਧਰ ਦਿੱਤਾ । ਮੰਨੀ ਠੀਕ ਠਾਕ ਹੈ, ਉਸ ਦੀ ਕੁੜੀ ਦੀ ਚੰਗੀ ਸੇਵਾ ਹੁੰਦੀ ਐ । ਮੰਨੀ ਉਹਦਾ ਹਰ ਤਰ੍ਹਾਂ ਨਾਲ ਖ਼ਿਆਲ ਰਖਦਾ ਐ । ਹੁਣ ਤਾਂ ਉਹ ਬਹੁਤ ਵੱਡੀ ਹੋ ਗਈ ਐ ।

ਮੰਨੀ ਦੀ ਸੱਸ ਬੜੀ ਖ਼ੁਸ਼ ਹੋਈ । ਰੁਪਿਆ ਚੁੱਕ ਲਿਆ । ਪੁੱਛਿਆ, 'ਤੇਰਾ ਘਰ ਵਸਿਆ ਕਿ ਨਹੀਂ । ਬਿੱਲੇਸੁਰ ਨੇ ਜਵਾਬ ਦਿੱਤਾ ਕਿ ਘਰ ਤਾਂ ਮਾਂ-ਬਾਪ ਦੇ ਵਸਾਏ ਵਸਦਾ ਹੈ । ਮੰਨੀ ਦੀ ਸੱਸ ਨੇ ਕਿਹਾ ਕਿ ਉਹ ਦਸ ਪੰਦਰਾਂ ਦਿਨਾਂ ਤਕ ਆਏਗੀ ਤਾਂ ਵਿਆਹ ਦੀ ਪੱਕੀ ਗੱਲਬਾਤ ਕਰੇਗੀ । ਬਿੱਲੇਸੁਰ ਨੇ ਪੈਰ ਛੂਹ ਕੇ ਵਿਦਾ ਲਈ ।

# 13

ਤ੍ਰਿਲੋਚਨ ਦੂਜੇ ਦਿਨ ਆਇਆ ਅਤੇ ਕਿਹਾ, 'ਬਿੱਲੇਸੁਰ ਤਿਆਰ ਹੋ ਜਾਓ ।' ਬਿੱਲੇਸੁਰ ਨੇ ਕਿਹਾ, 'ਮੈਂ ਤਾਂ ਪਹਿਲਾਂ ਤੋਂ ਹੀ ਤਿਆਰ ਹੋ ਚੁੱਕਿਆ ਹਾਂ ।' ਤ੍ਰਿਲੋਚਨ ਖ਼ੁਸ਼ ਹੋ ਕੇ ਬੋਲਿਆ, 'ਤਾਂ ਚੰਗੀ ਗੱਲ ਐ, ਚਲੋ ।' ਬਿੱਲੇਸੁਰ ਨੇ ਕਿਹਾ, 'ਭਾਈ, ਮੰਨੀ ਦੀ ਮਾਸੀ ਸੱਸ ਦੀ ਭਤੀਜੀ ਦੇ ਸਹੁਰਿਆਂ 'ਚ ਇਕ ਕੁੜੀ ਐ । ਕੱਲ੍ਹ ਆਏ ਸੀ, ਗੱਲਬਾਤ ਪੱਕੀ ਕਰ ਗਏ । ਹੁਣ ਤਾਂ ਮੈਨੂੰ ਮਾਫ਼ੀ ਦਿਉ ।'

ਤ੍ਰਿਲੋਚਨ ਨਾਰਾਜ਼ ਹੋ ਕੇ ਬੋਲਿਆ, ਤਾਂ ਇਹ ਵਿਆਹ ਜ਼ਰੂਰ ਕੋਈ ਖੋਟ ਵਾਲਾ ਹੋਏਗਾ । ਉਸੇ ਤਰ੍ਹਾਂ ਦੀ ਹੀ ਕੁੜੀ ਹੋਏਗੀ । ਮੈਂ ਇਹ ਸ਼ਰਤ ਲਾ ਕੇ ਕਹਿ ਸਕਦਾ ਹਾਂ ।' ਮੁਸਕਰਾ ਕੇ ਬਿੱਲੇਸੁਰ ਨੇ ਜਵਾਬ ਦਿੱਤਾ, 'ਤੇ ਤੇਰਾ ਕਰਾਏ ਜਾਣ ਵਾਲਾ ਰਿਸ਼ਤਾ

ਤਾਂ ਦੁੱਧ ਧੋਤਾ ਐ ? ਮੰਨੀ ਦੀ ਮਾਸੀ ਸੱਸ ਦੀ ਭਤੀਜੀ ਦੀ ਸਹੁਰਿਆਂ ਦੀ ਕੁੜੀ 'ਚ ਤਾਂ ਦਾਗ਼ ਐ, ਤੇ ਤੇਰੀ ਵਿਚ, ਜਿਸ ਦੇ ਨਾ ਪਿਉ ਦਾ ਪਤਾ ਨਾ ਮਾਂ ਦਾ, ਨਾ ਪਿੰਡ ਦਾ, ਨਾ ਰਿਸ਼ਤੇਦਾਰ ?'

'ਦੇਖ ਲੈ, ਫਿਰ ਪਿਛੋਂ ਪਛਤਾਏਂਗਾ । ਤ੍ਰਿਲੋਚਨ ਅੱਗੇ ਵਧ ਕੇ ਬੋਲਿਆ ।

'ਪਛਤਾਉਣ ਦਾ ਕੰਮ ਹੀ ਨਹੀਂ ਕਰਦੇ; ਬਹੁਤ ਸਮਝ ਕੇ ਚਲਦੇ ਆਂ, ਤ੍ਰਿਲੋਚਨ ਭਾਈ ।' ਬਿੱਲੇਸੁਰ ਨੇ ਸਖਤੀ ਨਾਲ ਜਵਾਬ ਦਿੱਤਾ । 'ਚੰਗਾ ਚਲ ਕੇ ਕੁੜੀ ਤਾਂ ਦੇਖ ਲੈ — ਤੈਨੂੰ ਕੁੜੀ ਵੀ ਦਿਖਾ ਦਿੰਨੇ ਆਂ ।'

'ਹੁਣ ਕੁੜੀ ਤਾਂ ਕੀ, ਕੁੜੀ ਦੀ ਭੈਣ ਤਕ ਨੂੰ ਦਿਖਾਓ ਤਾਂ ਵੀ ਮੈਂ ਨਹੀਂ ਆਊਂਗਾ । ਜਦ ਘਰ ਵਿਚ ਆਪਣੇ ਨਾਤੇਦਾਰਾਂ ਦੀ ਕੁੜੀ ਹੈ ਤਾਂ ਦੂਜੀ ਥਾਂ ਨਹੀਂ ਜਾਣਾ ਚਾਹੀਦਾ । ਇਹ ਤਾਂ ਧਰਮ ਛੱਡਣ ਵਾਲੀ ਗੱਲ ਹੋਈ । ਗ੍ਰਹਿਸਤ ਵਾਲੀ ਕੁੜੀ ਦਾ ਰੂਪ ਨਹੀਂ ਦੇਖਿਆ ਜਾਂਦਾ, ਗੁਣ ਦੇਖਿਆ ਜਾਂਦਾ ਐ । ਕਹਿੰਦੇ ਨੇ ਰੂਪਵਤੀ ਕੁੜੀ ਬਦਚਲਨ ਹੁੰਦੀ ਹੈ ।'

'ਤਾਂ ਇਹ ਤੇਰੇ ਲਈ ਸਵਿਤਰੀ ਆ ਰਹੀ ਹੈ । ਦੇਖ ਲਈਂ ਜੇ ਪਿੰਡ ਦੇ ਝਗੜਿਆਂ ਤੋਂ ਪਿੱਛਾ ਛੁੱਟੇ ।'

'ਇਹ ਸਭ ਸਾਨੂੰ ਪਤਾ ਐ । ਪਰ ਘਰ ਦਾ ਸਮਾਨ ਲੈ ਕੇ ਦੌੜ ਨਹੀਂ ਜਾਏਗੀ, ਦੇਖ ਲਈਂ । ਜਿਹੜੀ ਮੁਸੀਬਤ ਪਏਗੀ ਝੱਲੂਗੀ । ਕਿਸੇ ਦਾ ਧਰਮ ਵਿਗਾੜਨ ਤੋਂ ਨਹੀਂ ਵਿਗੜਦਾ । ਪਿੰਡ ਵਿਚ ਸਾਰਿਆਂ ਦਾ ਹਾਲ ਸਾਨੂੰ ਪਤਾ ਐ ।'

'ਤੂੰ ਸਾਰਿਆਂ ਤੇ ਊਂਜਾਂ ਲਾ ਰਿਹਾ ਹੈਂ ।'

'ਮੈਂ ਕਿਸੇ ਤੇ ਦੋਸ਼ ਨਹੀਂ ਲਾ ਰਿਹਾ, ਸੱਚ ਸੱਚ ਕਹਿ ਰਿਹਾ ਹਾਂ ।'

'ਚੰਗਾ ਦੱਸ ਸਾਡੇ ਤੇ ਕਿਹੜਾ ਦੋਸ਼ ਲੱਗਾ ਹੈ, ਨਹੀਂ ਤਾਂ —'

'ਤੂੰ ਚਲਾ ਜਾਹ ਇਥੋਂ, ਨਹੀਂ ਤਾਂ ਮੈਂ ਚੌਂਕੀਦਾਰ ਕੋਲ ਜਾਨਾ ਵਾਂ ।'

'ਚੌਂਕੀਦਾਰ ਦਾ ਨਾਂ ਸੁਣ ਕੇ ਤ੍ਰਿਲੋਚਨ ਖਿਸਕਿਆ । ਕਰੁਣਾ ਭਰੇ ਕ੍ਰੋਧ ਨਾਲ ਮੁੜ ਮੁੜ ਕੇ ਦੇਖਦੇ ਜਾ ਰਹੇ ਸਨ ।

ਬਿੱਲੇਸੁਰ ਆਪਣਾ ਕੰਮ ਕਰਨ ਤੁਰ ਪਿਆ ।

# 14

ਕੱਤਕ ਦਾ ਮਹੀਨਾ ਸ਼ੁਰੂ ਹੁੰਦਿਆਂ ਈ, ਮੰਨੀ ਦੀ ਸੱਸ ਆਈ । ਕੁਝ ਭਟਕਣਾ ਪਿਆ । ਪੁੱਛਦੇ ਪੁੱਛਦੇ ਘਰ ਲੱਭ ਲਿਆ । ਬਿੱਲੇਸੁਰ ਨੇ ਦੇਖਿਆ ਝਟਪਟ ਪੈਰੀਂ ਹੱਥ ਲਾਇਆ । ਘਰ ਦੇ ਅੰਦਰ ਗਿਆ । ਮੰਜੀ ਡਾਹ ਦਿੱਤੀ । ਉਸ 'ਤੇ ਟਾਟ ਵਿਛਾ ਕੇ ਕਿਹਾ 'ਅੰਮਾ ਬੈਠੋ ।' ਮੰਜੀ ਤੇ ਬੈਠਦਿਆਂ ਮੰਨੀ ਦੀ ਸੱਸ ਨੇ ਕਿਹਾ, 'ਤੇ ਤੂੰ ਖੜਾ

ਰਹੇਂਗਾ ?' ਬਿੱਲੇਸੁਰ ਨੇ ਕਿਹਾ ਮੁੰਡਿਆਂ ਨੂੰ ਖੜਾ ਈ ਰਹਿਣਾ ਚਾਹੀਦਾ ਐ । ਤੁਹਾਡੀ ਕੁੜੀ ਹੈ ਤਾਂ ਕੀ ਹੈ, ਜਿਹੋ ਜਿਹੀ ਕੁੜੀ, ਉਹੋ ਜਿਹਾ ਮੁੰਡਾ । ਮੇਰੇ ਤੋਂ ਉਹ ਵੱਡੀ ਹੀ ਐ । ਤੁਸੀਂ ਤਾਂ ਫੇਰ ਧਰਮ ਦੀ ਮਾਂ ਹੋ । ਪੈਦਾ ਕਰਨ ਵਾਲੀ ਤਾਂ ਪਾਪ ਦੀ ਮਾਂ ਕਹਾਉਂਦੀ ਹੈ । ਤੁਸੀਂ ਬੈਠੋ ਮੈਂ ਹੁਣੇ ਆਇਆ ।'

ਬਿੱਲੇਸੁਰ ਪਿੰਡ ਵਿਚ ਬਾਣੀਏ ਕੋਲ ਗਿਆ । ਪਾਈਆ ਖੰਡ ਲਈ । ਵਾਪਸ ਆ ਕੇ ਬੱਕਰੀ ਦੇ ਦੁੱਧ ਵਿਚ ਖੰਡ ਘੋਲ ਕੇ ਗੜਵੀ ਭਰ ਕੇ ਮੰਜੀ ਦੇ ਸਿਰ੍ਹਾਣੇ ਰੱਖ ਦਿੱਤੀ । ਗਲਾਸ ਵਿਚ ਪਾਣੀ ਪਾ ਕੇ ਕਿਹਾ, 'ਲਓ ਅੰਮਾ ਕਰੂਲੀ ਕਰ ਲਉ । ਹੱਥ-ਪੈਰ ਧੋਣੇ ਹਨ ਤਾਂ ਡੋਲ ਵਿਚ ਪਾਣੀ ਰਖਿਆ ਹੈ, ਬੈਠੇ ਬਠਾਏ ਹੀ ਗਲਾਸ ਨਾਲ ਧੋ ਲਉ ।' ਕਹਿ ਕੇ ਦੁੱਧ ਵਾਲੀ ਗੜਵੀ ਚੁੱਕ ਲਈ । ਮੰਨੀ ਦੀ ਸੱਸ ਨੇ ਹੱਥ ਪੈਰ ਧੋਤੇ । ਬਿੱਲੇਸੁਰ ਗੜਵੀ 'ਚੋ ਦੁੱਧ ਪਾਉਣ ਲੱਗਾ । ਮੰਨੀ ਦੀ ਸੱਸ ਪੀਣ ਲੱਗੀ । ਪੀ ਕੇ ਕਿਹਾ, 'ਬੱਚਾ, ਮੈਂ ਤਾਂ ਬੱਕਰੀ ਦਾ ਦੁੱਧ ਹੀ ਪੀਂਦੀ ਹਾਂ । ਇਸ ਤੋਂ ਬਹੁਤ ਫਾਇਦਾ ਹੈ ਸਾਰੇ ਰੋਗ ਜੜ੍ਹੋਂ ਹਟ ਜਾਂਦੇ ਨੇ ।'

ਸ਼ਾਮ ਹੋ ਰਹੀ ਸੀ, ਅਸਮਾਨ ਸਾਫ਼ ਸੀ । ਇਮਲੀ ਦੇ ਦਰਖ਼ਤ ਤੇ ਚਿੜੀਆਂ ਚਹਿਕ ਰਹੀਆਂ ਸਨ । ਬਿੱਲੇਸੁਰ ਨੇ ਅਸਮਾਨ ਵਲ ਦੇਖਿਆ ਤੇ ਕਿਹਾ, 'ਅਜੇ ਵਕਤ ਹੈ । ਅੰਮਾ ਤੁਸੀਂ ਬੈਠੋ । ਮੈਂ ਹੁਣੇ ਆਉਂਦਾ ਹਾਂ । ਬੱਕਰੀਆਂ ਦਾ ਧਿਆਨ ਰਖਣਾ, ਨਹੀਂ ਤਾਂ ਅੰਦਰੋਂ ਬੂਹਾ ਮਾਰ ਲਓ । ਆ ਕੇ ਖੋਹਲਵਾ ਲਵਾਂਗਾ । ਉਥੇ ਅੰਮਾ ਜੀ, ਬੱਕਰੀਆਂ ਦੇ ਚੋਰ ਬੜੇ ਚਾਲੂ ਹਨ ।' ਬਿੱਲੇਸੁਰ ਬਾਹਰ ਨਿਕਲਿਆ । ਮੰਨੀ ਦੀ ਸੱਸ ਨੇ ਦਰਵਾਜ਼ਾ ਬੰਦ ਕਰ ਲਿਆ ।

ਸਿਧੇ ਖੇਤੋ ਖੇਤ ਹੋ ਕੇ ਰਾਮ ਗੁਲਾਮ ਕਾਛੀ ਦੇ ਵਾੜੇ ਵਿਚ ਪਹੁੰਚੇ । ਰਾਮ ਗੁਲਾਮ ਕਾਛੀ ਦੇ ਵਾੜੇ ਵਿਚ ਹੀ ਸਨ । ਬਿੱਲੇਸੁਰ ਨੇ ਪੁੱਛਿਆ, 'ਕੀ ਹੈ ?' ਰਾਮ ਗੁਲਾਮ ਨੇ ਕਿਹਾ, 'ਵੈਂਗਣ ਹਨ, ਕਰੇਲੇ ਹਨ, ਕੀ ਚਾਹੀਦਾ ਐ ?' ਬਿੱਲੇਸੁਰ ਨੇ ਕਿਹਾ ਸੇਰ ਭਰ ਵੈਂਗਣ ਦੇ ਦਿਉ । ਨਰਮ ਨਰਮ ਦੇਣਾ ।' ਰਾਮ ਗੁਲਾਮ ਵੈਂਗਣ ਤੋੜਨ ਲੱਗਾ । ਬਿੱਲੇਸੁਰ ਖੜਾ ਖੜਾ ਵੈਂਗਣਾਂ ਦੇ ਬੂਟਿਆਂ ਦੀ ਹਰਿਆਲੀ ਦੇਖਦਾ ਰਿਹਾ । ਇਕ ਇਕ ਬੂਟਾ ਡਟਿਆ ਖੜਾ ਜਿਵੇਂ ਕਹਿ ਰਿਹਾ ਹੋਵੇ 'ਦੁਨੀਆ ਵਿਚ ਸਾਡਾ ਕੋਈ ਸਾਨੀ ਨਹੀਂ ।' ਰਾਮ ਗੁਲਾਮ ਨੇ ਵੈਂਗਣ ਤੋੜ ਕੇ, ਤੋਲ ਕੇ, ਮਾਲ ਵਾਲਾ ਪਲੜਾ ਕਾਫੀ ਝੁਕਿਆ ਹੋਇਆ ਦਿਖਾ ਕੇ ਬਿੱਲੇਸੁਰ ਦੇ ਪਰਨੇ ਵਿਚ ਪਾ ਦਿਤੇ । ਬਿੱਲੇਸੁਰ ਨੇ ਪਰਨੇ ਨੂੰ ਗੰਢ ਮਾਰੀ ਤੇ ਫੇਰ ਜੇਬ 'ਚੋਂ ਇਕ ਪੈਸਾ ਕੱਢ ਕੇ ਹੱਥ ਵਧਾ ਕੇ ਖੜੇ ਹੋਏ ਰਾਮ ਗੁਲਾਮ ਨੂੰ ਦਿੱਤਾ । ਰਾਮ ਗੁਲਾਮ ਨੇ ਕਿਹਾ 'ਇਕ ਹੋਰ ਦਿਉ ।' ਬਿੱਲੇਸੁਰ ਮੁਸਕਰਾ ਕੇ ਬੋਲੇ 'ਕੀ ਪਿੰਡ ਵਾਲਿਆਂ ਤੋਂ ਵੀ ਬਾਜ਼ਾਰ ਦਾ ਭਾਅ ਈ ਲਵੇਂਗਾ ?' ਰਾਮ ਗੁਲਾਮ ਨੇ ਕਿਹਾ ਕਿਹੜਾ ਰੋਜ਼ ਪਰਨਾ ਲੈ ਸਬਜ਼ੀ ਲੈਣ ਆਉਨਾ ਏਂ ? ਅੱਜ ਦਿਲ ਕੀਤਾ ਹੋਏਗਾ ਜਾਂ ਕੋਈ ਰਿਸ਼ਤੇਦਾਰ ਆਇਆ ਹੋਏਗਾ ।' ਬਿੱਲੇਸੁਰ ਨੇ ਕਿਹਾ, 'ਚੰਗਾ, ਕੱਲ੍ਹ ਲੈ ਲਈਂ । ਇਸ ਵੇਲੇ ਨਹੀਂ ਹੈ ।' ਬਿੱਲੇਸੁਰ ਦੀ ਸਬਜ਼ੀ ਖਾਣ ਦੀ ਇੱਛਾ ਹੁੰਦੀ ਸੀ ਤਾਂ ਛੋਲੇ ਭਿਓਂ ਦਿੰਦਾ ਸੀ । ਫੇਰ ਤੇਜ਼ ਮਸਾਲੇ 'ਚ ਤਲ ਕੇ ਰਸਦਾਰ ਬਣਾ ਲੈਂਦਾ ਸੀ । ਵਾਪਸ ਆਉਂਦੇ ਹੋਏ, ਮੁਰਲੀ ਕੁਹਾਰ ਨੂੰ ਕਿਹਾ, 'ਕੱਲ੍ਹ ਛਾਹ ਵੇਲੇ ਸਾਨੂੰ ਦੋ ਸੇਰ ਸੰਘਾੜੇ ਦੇ

ਜਾਈਂ ।' ਫੇਰ ਘਰ ਆ ਕੇ ਦਰਵਾਜ਼ਾ ਖੁਲਵਾਇਆ । ਦੀਵਾ ਜਗਾ ਕੇ ਬੱਕਰੀਆਂ ਚੋਈਆਂ । ਸਵੇਰ ਦੀਆਂ ਕਟੀਆਂ ਹੋਈਆਂ ਪੱਤੀਆਂ ਪਾਈਆਂ ਤੇ ਰਸੋਈ ਵਿੱਚ ਰੋਟੀ ਬਣਾਉਣ ਚਲਾ ਗਿਆ । ਰੋਟੀ, ਦਾਲ-ਭਾਤ, ਵੈਂਗਣਾਂ ਦੀ ਸਬਜ਼ੀ, ਅੰਬ ਦਾ ਅਚਾਰ, ਬੱਕਰੀ ਦਾ ਗਰਮ ਦੁੱਧ ਤੇ ਖੰਡ ਪਰੋਸ ਕੇ ਪਟੜਾ ਡਾਹ ਕੇ, ਪਾਣੀ ਰਖ ਕੇ ਸੱਸ ਜੀ ਨੂੰ ਕਿਹਾ, 'ਅੰਮਾ ਚਲੋ ਖਾਣਾ ਖਾ ਲਓ ।' ਮੰਨੀ ਦੀ ਸੱਸ ਸ਼ਰਮਾਉਂਦੀ ਹੋਈ ਉੱਠੀ, ਹੱਥ ਪੈਰ ਧੋ ਕੇ ਚੌਂਕੇ 'ਚ ਜਾ ਕੇ ਖਾਣਾ ਖਾਣ ਲੱਗੀ । ਖਾਂਦੇ ਖਾਂਦੇ ਪੁੱਛਿਆ, 'ਮੱਝ ਤਾਂ ਤੁਹਾਡੇ ਹੈ ਨਹੀਂ ਪਰ ਘਿਉ ਮੱਝ ਦਾ ਲਗਦਾ ਹੈ । ਬਿੱਲੇਸੁਰ ਨੇ ਕਿਹਾ ਪਰਿਵਾਰ 'ਚ ਮੱਝ ਦਾ ਵੀ ਰਖਣਾ ਪੈਂਦਾ ਐ, ਕਿਸੇ ਆਏ ਗਏ ਵਾਸਤੇ, ਆਪ ਤਾਂ ਬੱਕਰੀ ਦਾ ਹੀ ਘਿਉ ਵਰਤਦਾ ਹਾਂ ।' ਮੰਨੀ ਦੀ ਸੱਸ ਨੇ ਰੱਜ ਕੇ ਖਾਣਾ ਖਾਧਾ । ਹੱਥ-ਮੂੰਹ ਧੋ ਕੇ ਮੰਜੀ ਤੇ ਬੈਠੀ । ਬਿੱਲੇਸੁਰ ਨੇ ਇਲਾਇਚੀ ਦਿਤੀ । ਫੇਰ ਆਪ ਖਾਣਾ ਖਾਣ ਗਿਆ । ਬਹੁਤ ਦਿਨਾਂ ਮਗਰੋਂ ਤਸੱਲੀ ਨਾਲ ਭੋਜਨ ਕਰਕੇ ਗੁਆਂਢ 'ਚੋਂ ਇਕ ਮੰਜੀ ਮੰਗ ਲਿਆਂਦੀ, ਡਾਹ ਕੇ ਆਪਣੀ ਮੰਜੀ ਦਾ ਟਾਟ ਚੱਕ ਕੇ ਆਪਣੀ ਮੰਜੀ 'ਤੇ ਵਿਛਾ ਲਿਆ । ਮੰਨੀ ਦੀ ਸੱਸ ਵਾਸਤੇ ਬੰਗਾਲ ਤੋਂ ਲਿਆਂਦੀ ਰੰਗੀਨ ਦਰੀ ਵਿਛਾ ਦਿੱਤੀ । ਪੁਰਾਣੀਆਂ ਧੋਤੀਆ ਦਾ ਸਿਉਂ ਕੇ ਬਣਾਇਆ ਸਿਰ੍ਹਾਣਾ ਰਖ ਦਿੱਤਾ । ਸੱਸ ਸਾਹਿਬਾ ਲੇਟ ਗਈ । ਅੱਖਾਂ ਬੰਦ ਕਰਕੇ ਬਿੱਲੇਸੁਰ ਨਾਲ ਬੱਕਰੀਆਂ ਦੀਆਂ ਗੱਲਾਂ ਸੋਚਣ ਲੱਗੀ । ਜਦੋ ਬਿੱਲੇਸੁਰ ਕਾਛੀ ਵੱਲ ਗਏ ਸੀ, ਉਸ ਨੇ ਇਕੱਲੀ ਇਕੱਲੀ ਬੱਕਰੀ ਨੂੰ ਗੌਰ ਨਾਲ ਦੇਖਿਆ ਸੀ । ਗਿਣ ਕੇ ਹੈਰਾਨੀ ਪ੍ਰਗਟ ਕੀਤੀ ਸੀ । ਐਨੀਆਂ ਬੱਕਰੀਆਂ ਅਤੇ ਮੇਮਣੇ ਪਾਲਣ ਨਾਲ ਤਿੰਨ ਮੱਝਾਂ ਤੋਂ ਵੀ ਵਧੇਰੇ ਮੁਨਾਫਾ ਹੋ ਸਕਦਾ ਹੈ ।

ਬਿੱਲੇਸੁਰ ਧੀਰਜ ਦੇ ਪ੍ਰਤੀਕ ਸਨ । ਮਨ ਵਿਚ ਆਉਣ ਤੇ ਵੀ ਉਹਨਾਂ ਵਿਆਹ ਵਾਸਤੇ ਗੱਲਬਾਤ ਵਲ ਕੋਈ ਇਸ਼ਾਰਾ ਨਹੀਂ ਕੀਤਾ । ਸੋਚਿਆ 'ਅੱਜ ਥੱਕੀ ਹੋਈ ਹੈ, ਆਰਾਮ ਕਰ ਲਵੇ' ਕੱਲ੍ਹ ਆਪਣੇ ਆਪ ਗੱਲਬਾਤ ਛੇੜੇਗੀ । ਨਹੀਂ ਤਾਂ ਇਥੇ ਸਿਰਫ਼ ਮੂੰਹ ਦਿਖਾਉਣ ਹੀ ਥੋੜ੍ਹਾ ਆਈ ਹੈ ?'

ਬਿੱਲੇਸੁਰ ਲੇਟਿਆ ਹੋਇਆ ਸੀ । ਅਚਾਨਕ ਸੁਣਿਆ । ਮੰਜੀ ਤੋਂ ਸਿਸਕੀਆਂ ਦੀ ਆਵਾਜ਼ ਆ ਰਹੀ ਹੈ । ਸਾਹ ਰੋਕ ਕੇ ਪਏ ਪਏ ਸੁਣਦਾ ਰਿਹਾ । ਸਿਸਕੀਆਂ ਹੌਲੀ ਹੌਲੀ ਗੂੰਜਣ ਲੱਗੀਆਂ । ਫੇਰ ਰੋਣ ਦੀ ਆਵਾਜ਼ ਸਾਫ ਸੁਣਾਈ ਦੇਣ ਲੱਗੀ । ਬਿੱਲੇਸੁਰ ਹੈਰਾਨ ਪ੍ਰੇਸ਼ਾਨ ਹੋ ਕੇ ਖਾ ਪੀ ਕੇ ਇਹ ਰੋਣਾ ਕਿਹੋ ਜੇਹਾ ? ਦਿਲ ਧੱਕ ਧੱਕ ਕਰਨ ਲੱਗਾ, ਵਿਆਹ ਦੀ ਗੱਲਬਾਤ ਸਿਰੇ ਨਹੀਂ ਚੜ੍ਹੀ ਲੱਗੀ, ਇਹ ਉਸੇ ਦੀ ਹੀ ਸੂਚਨਾ ਹੈ । ਘਬਰਾ ਕੇ ਪੁੱਛਿਆ, 'ਕਿਉਂ ਅੰਮਾ, ਰੋਦੀ ਕਿਉਂ ਹੈਂ ?' ਮੰਨੀ ਦੀ ਸੱਸ ਨੇ ਰੋਂਦੀ ਨੇ ਹੀ ਕਿਹਾ, 'ਪਤਾ ਨਹੀਂ ਕਿਹੜੇ ਦੇਸ ਵਿਚ ਮੇਰੀ ਧੀ ਨੂੰ ਲੈ ਗਏ! ਜਦ ਤੋਂ ਗਏ ਇਕ ਚਿੱਠੀ ਵੀ ਨਹੀਂ ਲਿਖੀ ।'

ਬਿੱਲੇਸੁਰ ਨੇ ਸਮਝਾਇਆ, 'ਅੰਮਾ ਰੋ ਨਾ । ਉਹ ਮੌਜਾਂ ਕਰਦੀ ਐ । ਮੰਨੀ ਭਰਾ ਹੁਰੀਂ ਉਸ ਦੀ ਬਹੁਤ ਸੇਵਾ ਕਰਦੇ ਹਨ । ਮੈਂ ਜਿਥੇ ਗਿਆ ਸੀ ਮੰਨੀ ਉਸ ਤੋਂ ਵੀ ਅੱਗੇ ਦੂਰ ਹੈ । ਹਾਲ ਚਾਲ ਪਤਾ ਲਗਦਾ ਰਹਿੰਦਾ ਸੀ । ਲੋਕ ਕਹਿੰਦੇ ਸਨ, ਚੰਗੀ ਨੌਕਰੀ ਲੱਗੀ ਹੋਈ ਐ । ਉਹਦਾ ਤਾਂ ਮਨ ਹੀ ਭਾਬੀ ਨਾਲ ਲਗਿਆ ਹੋਇਆ ਹੈ ।

ਹੁਣ ਭਾਬੀ ਵੱਡੀ ਹੋ ਗਈ ਹੈ। ਲੋਕ ਕਹਿੰਦੇ ਸਨ, ਬਿੱਲੇਸੁਰ ਹੁਣ ਦੋ ਤਿੰਨਾਂ ਵਰ੍ਹਿਆਂ 'ਚ ਤੇਰੇ ਭਤੀਜਾ-ਹੋਏਗਾ।'

'ਰੱਬ ਕਰੇ ਸੁਖੀ ਰਹਿਣ। ਸਾਨੂੰ ਤਾਂ ਧੋਖਾ ਦੇ ਗਏ ਬੱਚੇ! ਸਾਡੇ ਕੋਲ ਹੋਰ ਕੌਣ ਸੀ ? ਜਿਵੇਂ ਮੈਂ ਦਿਨ ਕਟੀ ਕਰਦੀ ਹਾਂ ਮੇਰੀ ਹੀ ਆਤਮਾ ਜਾਣਦੀ ਹੈ।' ਕਹਿ ਕੇ ਮੰਨੀ ਦੀ ਸੱਸ ਨੇ ਡੂੰਘਾ ਸਾਹ ਲਿਆ।

'ਬਿੱਲੇਸੁਰ ਨੇ ਕਿਹਾ, 'ਜਿਹੋ ਜੇਹਾ ਮੰਨੀ, ਉਹੋ ਜਿਹਾ ਮੈਂ। ਤੁਸੀਂ ਇਥੇ ਰਹੋ। ਉਥੇ ਖਾਣ ਪੀਣ ਦੀ ਕੋਈ ਤਕਲੀਫ ਨਹੀਂ। ਮੈਨੂੰ ਵੀ ਪਕੀਆਂ ਪਕਾਈਆਂ ਦੋ ਰੋਟੀਆਂ ਮਿਲ ਜਾਣਗੀਆਂ।'

ਮੰਨੀ ਦੀ ਸੱਸ ਬਹੁਤ ਖੁਸ਼ ਹੋਈ। ਕਿਹਾ, 'ਬੱਚੇ ਵਧ-ਫੁਲ, ਤੇਰਾ ਹੀ ਤਾਂ ਆਸਰਾ ਹੈ। ਹੁਣ ਆਈ ਹਾਂ ਤਾਂ ਕੁਝ ਦਿਨ ਰਹਿ ਕੇ ਹੀ ਜਾਵਾਂਗੀ। ਤੇਰਾ ਇਥੋਂ ਦਾ ਕੰਮਕਾਰ ਦੇਖ ਨਵਾਂ ਲਗਨ ਇਕ ਨਜ਼ਰ 'ਚ ਹੈ। ਸਿਰੇ ਚੜ੍ਹ ਗਿਆ ਤਾਂ ਤੇਰੀ ਗ੍ਰਹਿਸਤੀ ਵਸ ਜਾਵੇਗੀ।

'ਇਸ ਤੋਂ ਚੰਗੀ ਗੱਲ ਹੋਰ ਕੀ ਹੋ ਸਕਦੀ ਹੈ।' ਬਿੱਲੇਸੁਰ ਦਾ ਅੰਦਰਲਾ ਮਰਦ ਜਾਗ ਪਿਆ।

ਮੰਨੀ ਦੀ ਸੱਸ ਨੇ ਕਿਹਾ, 'ਬੱਚਾ, ਅਜੇ ਤਕ ਨਹੀਂ ਸੀ ਕਿਹਾ, ਸੋਚਿਆ ਸੀ, ਜਦੋਂ ਕੰਮ ਤੋਂ ਛੁੱਟੀ ਕਰੇਂਗਾ ਤਾਂ ਕਹਾਂਗੀ। ਵਿਆਹ ਠੀਕ ਹੈ। ਕੁੜੀ ਤੇਰੇ ਅਨੁਸਾਰ ਸਿਆਣੀ ਹੈ। ਪਰ ਸਾਡੀ ਕੁੜੀ ਦੀ ਤਰ੍ਹਾਂ ਗੋਰੀ ਨਹੀਂ। ਭਲੇਮਾਣਸ ਹਨ। ਘਰ ਦਾ ਕੰਮਕਾਰ ਸੰਭਾਲ ਲਵੇਗੀ। ਦੱਸੋ ਰਾਜੀ ਹੋ ?'

'ਬਿੱਲੇਸੁਰ ਭਗਤੀ ਭਾਵ ਨਾਲ ਬੋਲੇ, 'ਤੁਸੀਂ ਹੀ ਜਾਣੋ। ਜੇ ਤੁਸੀਂ ਰਜ਼ਾਮੰਦ ਹੋ ਤਾਂ ਮੈਂ ਆਪੇ ਰਾਜ਼ੀ ਹਾਂ।'

ਮੰਨੀ ਦੀ ਸੱਸ ਖੁਸ਼ ਹੋਈ। ਕਿਹਾ, 'ਠੀਕ ਹੈ। ਕਰ ਲੈ। ਉਸ ਨੂੰ ਵੀ ਤੇਰੇ ਨਾਲ ਤਕਲੀਫ ਨਹੀਂ ਹੋਵੇਗੀ। ਥੋੜ੍ਹੀ ਜੇਹੀ ਮਦਦ ਉਸਦੀ ਮਾਂ ਦੀ ਤੈਨੂੰ ਕਰਨੀ ਪਏਗੀ। ਵਿਆਹ ਤੋਂ ਪਹਿਲਾਂ ਵਧੇਰੇ ਨਹੀਂ, ਤੀਹ ਰੁਪਏ ਦੇ ਦਿਉ। ਗਰੀਬ ਹਨ, ਕਰਜ਼ਦਾਰ ਹਨ। ਫੇਰ ਥੋੜ੍ਹਾ ਬਹੁਤ ਦਿੰਦੇ ਰਹਿਣਾ। ਉਹਨਾਂ ਦੇ ਵੀ ਹੋਰ ਕੋਈ ਨਹੀਂ। ਮੈਂ ਕੁੜੀ ਨੂੰ ਤੇਰੇ ਕੋਲ ਏਥੇ ਲੈ ਆਵਾਂਗੀ। ਇਥੇ ਹੀ ਵਿਆਹ ਕਰ ਲੈਣਾ। ਬਰਾਤ ਉਥੇ ਲੈ ਕੇ ਜਾਏਂਗਾ ਤਾਂ ਕੁਝ ਖਰਚਾ ਹੋਰ ਵਧ ਜਾਏਗਾ। ਆਪਣੇ ਘਰ ਚਾਰ ਰਿਸ਼ਤੇਦਾਰਾਂ ਨੂੰ ਬੁਲਾ ਕੇ ਵਿਆਹ ਕਰ ਲਉਗੇ ਤਾਂ ਘਟ ਖ਼ਰਚ ਵਿਚ ਕੰਮ ਹੋ ਜਾਏਗਾ।'

ਬਿੱਲੇਸੁਰ ਨੂੰ ਲੱਗਿਆ ਏਸ ਜ਼ਬਾਨ ਵਿਚ ਛਲ ਨਹੀਂ। ਕਿਹਾ, 'ਹਾਂ, ਬੜੀ ਨੇਕ ਸਲਾਹ ਹੈ।'

ਮੰਨੀ ਦੀ ਸੱਸ ਕਈ ਦਿਨ ਰਹੀ। ਬਿੱਲੇਸੁਰ ਨੂੰ ਵੀ ਬਣਿਆ ਬਣਾਇਆ ਖਾਣ ਨੂੰ ਮਿਲਦਾ ਰਿਹਾ। ਤਿੰਨ-ਚਾਰ ਦਿਨਾਂ ਵਿਚ ਹੀ ਰੰਗ ਬਦਲ ਗਿਆ। ਉਸ ਨੇ ਬੇਨਤੀ ਕੀਤੀ ਕਿ ਉਹ ਵਿਆਰ ਤਕ ਉਥੇ ਰਹੇ। ਮੰਨੀ ਦੀ ਸੱਸ ਵੀ ਮੰਨ ਗਈ।

ਪਿੰਡ ਵਿਚ ਬਿੱਲੇਸੁਰ ਦੀ ਚਰਚਾ ਹੋਣ ਲੱਗੀ। ਇਕ ਦਿਨ ਤ੍ਰਿਲੋਚਨ ਨੇ ਮੰਨੀ ਦੀ ਸੱਸ ਨੂੰ ਘੇਰ ਲਿਆ ਤੇ ਪੁੱਛਿਆ 'ਦੱਸੋ ਵਿਆਹ ਕਿਥੇ ਕਰਾ ਰਹੇ ਹੈਂ ?'

'ਆਪਣੀ ਹੀ ਰਿਸ਼ਤੇਦਾਰੀ ਵਿਚ।' ਮੰਨੀ ਦੀ ਸੱਸ ਨੇ ਕਿਹਾ।

'ਉਹ ਹਨ ਕਿਥੇ ?' ਤ੍ਰਿਲੋਚਨ ਨੇ ਪੁੱਛਿਆ।

'ਕਿਉਂ, ਕੀ ਬਿੱਲੇਸੁਰ ਤੂੰ ਹੀ ਹੈਂ ?' ਬਿੱਲੇਸੁਰ ਦੀ ਸੱਸ ਨੇ ਅੱਖਾਂ ਮਟਕਾ ਕੇ ਕਿਹਾ। ਫੇਰ ਕਿਹਾ, 'ਬੱਚਿਆ। ਮੇਰੀ ਨਜ਼ਰ ਸਾਫ਼ ਹੈ। ਮੇਰੇ ਦਿਲ ਵਿਚ ਖੋਟ ਨਹੀਂ। ਹੁਣ ਤੂੰ ਦੱਸ, ਤੂੰ ਬਿੱਲੇਸੁਰ ਦਾ ਕੀ ਲਗਦਾ ਹੈਂ ?'

ਗੱਲ ਬਣੀ ਨਹੀਂ। ਤ੍ਰਿਲੋਚਨ ਬਹੁਤ ਛਟਪਟਾਇਆ। ਕਿਹਾ 'ਚੰਗਾ, ਕੌਣ ਹਾਂ, ਇਹ ਵਿਆਹ ਹੋਣ ਤੇ ਹੀ ਦੱਸਾਂਗੇ, ਜਦੋਂ ਉਸ ਦਾ ਹੁੱਕਾ-ਪਾਣੀ ਬੰਦ ਹੋਇਆ।'

ਨਾਤੇ-ਰਿਸ਼ਤੇਦਾਰ ਜੀਹਦੇ ਨਾਲ ਹੋਣ ਉਹਦਾ ਹੁੱਕਾ-ਪਾਣੀ ਤਾਂ ਰੱਬ ਵੀ ਬੰਦ ਨਹੀਂ ਕਰ ਸਕਦਾ। ਚੰਗਾ ਸਾਡੇ ਘਰੋਂ ਨਿਕਲੋ ਤੇ ਪਿੰਡ ਵਿਚ ਪਾਣੀ ਬੰਦ ਕਰੋ ਚਲ ਕੇ।' ਤ੍ਰਿਲੋਚਨ ਸ਼ਰਮਿੰਦਾ ਜੇਹਾ ਹੋ ਕੇ ਘਰੋਂ ਬਾਹਰ ਨਿਕਲ ਆਇਆ।

ਬੜੇ ਆਨੰਦ ਵਿਚ ਦਿਨ ਬੀਤ ਰਹੇ ਸਨ। ਬਿੱਲੇਸੁਰ ਦੀ ਸ਼ਕਰਕੰਦੀ ਖ਼ੂਬ ਹੋਈ ਸੀ। ਕਈ ਦਿਨ ਤਾਂ ਉਸ ਨੇ ਸ਼ਕਰਕੰਦੀ ਭੁੰਨ ਕੇ ਦੁੱਧ 'ਚ ਮੰਨੀ ਦੀ ਸੱਸ ਨੂੰ ਖਵਾਈ। ਮੰਨੀ ਦੀ ਸੱਸ ਮੰਨੀ ਤੋਂ ਜਿੰਨੀ ਨਾਖੁਸ਼ ਸੀ, ਬਿੱਲੇਸੁਰ ਤੋਂ ਓਨਾ ਹੀ ਖ਼ੁਸ਼ ਸੀ। ਉਸ ਨੇ ਬਿੱਲੇਸੁਰ ਦੇ ਉਜੜੇ ਬਾਗ਼ ਦੇ ਇਕ ਇਕ ਦਰਖ਼ਤ ਅਤੇ ਸ਼ਕਰਕੰਦੀ ਦੇ ਖੇਤ ਦੀ ਇਕ ਇਕ ਵੇਲ ਦੇਖੀ। ਉਹਦੇ ਆ ਜਾਣ ਕਾਰਣ ਬਿੱਲੇਸੁਰ ਰੱਖਵਾਲੀ ਕਰਨ ਵਾਸਤੇ ਸ਼ਕਰਕੰਦੀ ਦੇ ਖੇਤ ਵਿਚ ਰਹਿਣ ਲਗਾ। ਦੋ ਦਿਨ ਜੰਗਲੀ ਸੂਰ ਆਉਂਦੇ ਰਹੇ। ਦੋ ਤਿੰਨ ਦਿਨ ਕੁਝ ਚੋਰ ਪੁਟ ਕੇ ਲੈ ਗਏ। ਨੁਕਸਾਨ ਹੁੰਦਾ ਦੇਖ ਕੇ ਮੰਨੀ ਦੀ ਸੱਸ ਨੇ ਸਾਰੀ ਸ਼ਕਰਕੰਦੀ ਪੁਟ ਲਿਆਉਣ ਦੀ ਸਲਾਹ ਦਿੱਤੀ। ਬਿੱਲੇਸੁਰ ਨੇ ਉਸੇ ਤਰ੍ਹਾਂ ਕੀਤਾ। ਉਸ ਨੇ ਘਰ ਵਿਚ ਢੇਰ ਲਾ ਕੇ ਦੇਖਿਆ, ਐਨੀ ਸ਼ਕਰਕੰਦੀ ਹੋਈ ਕਿ ਸਾਰਾ ਘਰ ਭਰ ਗਿਆ। ਇਕ ਇਕ ਸ਼ਕਰਕੰਦੀ ਜਿਵੇਂ ਕਿੱਲਾ ਹੋਵੇ। ਮੰਨੀ ਦੀ ਸੱਸ ਨੇ ਮੁਸਕਰਾਉਂਦੇ ਹੋਏ ਕਿਹਾ, 'ਇਹਦੇ ਨਾਲ ਤੇਰਾ ਵਿਆਹ ਵੀ ਹੋ ਜਾਏਗਾ ਤੇ ਕਾਫ਼ੀ ਸ਼ਕਰਕੰਦੀ ਖਾਣ ਨੂੰ ਵੀ ਬਚ ਜਾਏਗੀ। ਸ਼ਕਰਕੰਦੀ ਨੂੰ ਵਿਸ਼ਵਾਸ ਦੀ ਨਜ਼ਰ ਨਾਲ ਦੇਖਦਿਆਂ ਬਿੱਲੇਸੁਰ ਨੇ ਕਿਹਾ, ਅੰਮਾ ਸਾਰਾ ਤੇਰਾ ਹੀ ਆਸ਼ੀਰਵਾਦ ਹੈ ਨਹੀਂ ਤਾਂ ਮੈਂ ਕਿਸ ਯੋਗ ਹਾਂ ?' ਸੱਸ ਨੇ ਸਾਹ ਛੱਡ ਕੇ ਕਿਹਾ, 'ਜੇ ਮੇਰਾ ਪੁੱਤਰ ਜਿਉਂਦਾ ਹੁੰਦਾ ਤਾਂ ਹੁਣ ਤਕ ਤੇਰੇ ਜਿੱਡਾ ਹੁੰਦਾ। ਖੇਤੀਬਾੜੀ ਕਰਦਾ; ਮੈਂ ਮਾਰੀ ਮਾਰੀ ਨਾ ਫਿਰਦੀ।' ਬਿੱਲੇਸੁਰ ਨੇ ਉਸ ਨੂੰ ਧੀਰਜ ਦਿੰਦਿਆਂ ਕਿਹਾ, 'ਅਸੀਂ ਵੀ ਤੁਹਾਡੇ ਹੀ ਪੁੱਤਰ ਹਾਂ। ਤੁਸੀਂ ਕਿਸੇ ਤਰ੍ਹਾਂ ਦੀ ਚਿੰਤਾ ਨਾ ਕਰੋ, ਜਦੋਂ ਤੱਕ ਹਾਂ ਮੈਂ ਤੁਹਾਡੀ ਸੇਵਾ ਕਰਾਂਗਾ ਜੀਅ ਛੋਟਾ ਨਾ ਕਰੋ।' ਸੱਸ ਨੇ ਦੁਪੱਟੇ ਨਾਲ ਹੰਝੂ ਪੂੰਝੇ। ਬਿੱਲੇਸੁਰ ਦੂਜੇ ਪਿੰਡ ਸ਼ਕਰਕੰਦੀ ਦਾ ਖਰੀਦਾਰ ਲੱਭਣ ਗਿਆ। ਸੋਚਿਆ ਬੱਕਰੀਆਂ ਵਾਸਤੇ ਵਾਪਸੀ ਤੇ ਪੱਤੇ ਕੱਟਾਂਗਾ। ਦੂਜੇ ਦਿਨ ਖਰੀਦਦਾਰ ਆਇਆ ਬਿੱਲੇਸੁਰ ਦੀਆਂ ਸ਼ਕਰਕੰਦੀਆਂ 70 ਰੁਪਏ ਦੀਆਂ ਵਿਕੀਆਂ। ਸਾਰੇ ਪਿੰਡ ਵਿਚ ਤਹਿਲਕਾ ਮਚ ਗਿਆ। ਲੋਕ ਮਸ਼ਵਰੇ ਕਰਨ ਲੱਗੇ। ਅਗਲੇ ਸਾਲ ਸਾਰਿਆਂ ਨੇ ਸ਼ਕਰਕੰਦੀ ਬੀਜਣ ਦੀ ਠਾਣ ਲਈ।

# 15

ਕੱਤੇ ਦਾ ਚਾਨਣ ਆਪਣਾ ਪ੍ਰਕਾਸ਼ ਲੁਟਾ ਰਿਹਾ ਸੀ। ਠੰਢ ਪੈ ਰਹੀ ਸੀ। ਸਵਨ ਜਾਤੀ ਦੀਆਂ ਚਿੜੀਆਂ ਕਿਤੋਂ ਉਡ ਕੇ, ਸਰਦੀ ਦੇ ਮੌਸਮ ਲਈ ਇਮਲੀ ਦੀਆਂ ਟਾਹਣੀਆਂ 'ਤੇ ਬਸੇਰਾ ਬਣਾਉਣ ਲੱਗੀਆਂ ਸਨ। ਉਹਨਾਂ ਦਾ ਚਹਿਚਹਾਉਣਾ ਜਾਰੀ ਸੀ। ਬਿੱਲੇਸੁਰ ਰਾਤ ਨੂੰ ਚੁਬਾਰੇ ਦੀ ਬੁਰਜੀ ਤੇ ਬੈਠ ਕੇ ਦੇਖਿਆ ਕਰਦੇ ਸਨ। ਪਹਿਲਾਂ ਸ਼ਾਮ ਨੂੰ ਆਕਾਸ਼ ਵਿਚ ਹਿਰਨੀ ਹਿਰਨ[1] ਜਿਥੇ ਦਿਖਾਈ ਦਿੰਦੇ ਸਨ, ਹੁਣ ਉਥੇ ਨਹੀਂ ਹਨ। ਬਿੱਲੇਸੁਰ ਅਨੁਸਾਰ ਜਦੋਂ ਜਿਥੇ ਚਰਨ ਨੂੰ ਚਾਰਾ ਹੁੰਦਾ ਹੈ, ਉਥੇ ਚਲੇ ਜਾਂਦੇ ਹਨ। ਸ਼ਾਮ ਨੂੰ ਹੀ ਤ੍ਰੇਲ ਪੈਣ ਲੱਗੀ ਸੀ। ਇਸ ਵਾਸਤੇ ਦੇਰ ਤਕ ਬਾਹਰ ਬਹਿਣਾ ਹੁਣ ਬੰਦ ਹੁੰਦਾ ਜਾ ਰਿਹਾ ਸੀ। ਲੋਕ ਛੇਤੀ ਛੇਤੀ ਖਾ ਪੀ ਕੇ ਸੌਂ ਜਾਂਦੇ ਸਨ। ਬਿੱਲੇਸੁਰ ਘਰ ਗਿਆ। ਮੰਨੀ ਦੀ ਸੱਸ ਨੇ ਹਰ ਰੋਜ਼ ਵਾਂਗ ਰੋਟੀ ਤਿਆਰ ਕਰਕੇ ਰਖੀ ਸੀ। ਏਧਰ ਬਿੱਲੇਸੁਰ ਕੁਝ ਦਿਨਾਂ ਤੋਂ ਮੰਨੀ ਦੀ ਸੱਸ ਦੀਆਂ ਪੱਕੀਆਂ ਖਾ ਕੇ ਚਿਕਨੇ ਹੋ ਗਏ ਸਨ। ਪੈਰ ਧੋ ਕੇ ਚੌਂਕੇ ਵਿਚ ਗਿਆ। ਮੰਨੀ ਦੀ ਸੱਸ ਨੇ ਪਰੋਸ ਕੇ ਥਾਲੀ ਅੱਗੇ ਰੱਖ ਦਿੱਤੀ। ਸੱਸ ਨੂੰ ਦਿਖਾਉਣ ਵਾਸਤੇ ਬਿੱਲੇਸੁਰ ਰੋਜ਼ ਖਾਣਾ ਖਾਣ ਤੋਂ ਪਹਿਲਾ ਅਰਘ[2] ਕਢ ਕੇ ਰਖਦੇ ਸਨ। ਖਾਣਾ ਖਾ ਕੇ ਉਠਣ ਸਮੇਂ ਆਪਣੇ ਹੱਥ 'ਚ ਲੈ ਲੈਂਦੇ ਸਨ ਤੇ ਰਖ ਕੇ ਹੱਥ ਮੂੰਹ ਧੋ ਕੇ ਬੱਕਰੀ ਦੇ ਮੇਮਣੇ ਨੂੰ ਖਵਾ ਦਿੰਦੇ ਸਨ। ਅਰਘ ਕੱਢਣ ਤੋਂ ਪਹਿਲਾਂ ਗੜਵੀ 'ਚੋਂ ਪਾਣੀ ਲੈ ਕੇ ਤਿੰਨ ਵਾਰ ਥਾਲੀ ਤੋਂ ਬਾਹਰ ਛਿੜਕਦੇ ਹੋਏ ਘੁੰਮਦੇ ਸਨ। ਅਰਘ ਕੱਢ ਕੇ ਖੜਕਾ ਕੇ ਗੜਵੀ ਨੂੰ ਟੁਣਕਾਰ ਨਾਲ ਵਜਾਉਂਦੇ ਹੋਏ ਅੱਖਾਂ ਬੰਦ ਕਰ ਲੈਂਦੇ ਸਨ। ਇਹ ਕੌਤਕ ਅੱਜ ਵੀ ਕੀਤਾ।

ਜਦੋਂ ਖਾਣਾ ਖਾਣ ਲੱਗੇ, ਤਾਂ ਸੱਸ ਸਾਹਿਬਾ ਬੜੀ ਹਲੀਮੀ ਨਾਲ ਮੁਸਕਰਾ ਕੇ ਬੋਲੀ, 'ਪੁੱਤਰ, ਹੁਣ ਆਸਾਨ ਲਗਦਾ ਹੈ; ਕਹੋਂ ਤਾ ਹੁਣ ਜਾਵਾਂ।' ਫਿਰ ਖੰਘ ਕੇ ਬੋਲੀ, 'ਉਹ ਕੰਮ ਵੀ ਤਾਂ ਆਪਣਾ ਈ ਐ।'

ਬੁਰਕੀ ਲੰਘਾ ਕੇ ਗੰਭੀਰ ਹੁੰਦੇ ਹੋਏ ਬਿੱਲੇਸੁਰ ਨੇ ਕਿਹਾ, 'ਹਾਂ, ਉਹ ਕੰਮ ਤਾਂ ਦੇਖਣਾ ਹੀ ਹੈ।'

'ਓਹੀ ਤਾਂ ਕਹਿ ਰਹੀ ਸੀ।' ਕੁਝ ਅੱਗੇ ਖਿਸਕ ਕੇ ਸੱਸ ਜੀ ਨੇ ਆਖਿਆ, 'ਕੁਝ ਰੁਪਏ ਹੁਣੇ ਦੇ ਦੇ, ਕੁਝ ਬਾਅਦ ਵਿਚ ਵਿਆਹ ਤੋਂ ਦੋ ਤਿੰਨ ਦਿਨ ਪਹਿਲਾ ਦੇ ਦੇਣਾ।'

ਰੁਪਈਆਂ ਦਾ ਨਾਂ ਸੁਣ ਕੇ ਬਿੱਲੇਸੁਰ ਛਟਪਟਾਇਆ। ਪਰ ਬਿਨਾਂ ਰੁਪਏ ਵਿਆਹ ਨਹੀਂ ਹੋਏਗਾ, ਇਹ ਸਮਝਦੇ ਹੋਏ ਇਕ ਪਾਸੇ ਧਿਆਨ ਲਗਾ ਕੇ ਵਿਆਹ ਪੱਕਾ ਕਰਨ ਲੱਗੇ। ਕਿਹਾ, 'ਅਜੇ ਤਾਂ ਅੰਮਾ, ਕਿਸੇ ਪੰਡਤ ਤੋਂ ਪੁੱਛਿਆ ਵੀ ਨਹੀਂ ਗਿਆ, ਲਗਨ ਨਾ ਨਿਕਲਿਆ ਤਾਂ ?'

1 ਤਾਰਿਆਂ ਦੀ ਦਿਸ਼ਾ

2 ਚੰਦਰਮਾ ਨੂੰ ਪਾਣੀ ਦੇਣਾ ਜਾ ਰੋਟੀ ਖਾਣ ਤੋਂ ਪਹਿਲਾਂ ਦੋ ਚਾਰ ਬੁਰ੍ਕੀਆ ਅਲਗ ਰਖ ਲੈਣਾ।

'ਹੈ ਨਾ ਬੱਚਿਆਂ ਵਾਲੀ ਗੱਲ ।' ਪੂਰੇ ਵਿਸ਼ਵਾਸ ਨਾਲ ਮੰਨੀ ਦੀ ਸੱਸ ਨੇ ਸਿਰ ਉਤਾਂਹ ਕਰਕੇ ਕਿਹਾ, 'ਉਸ ਵਿਚ ਜਦੋਂ ਕੋਈ ਦੋਸ਼ ਨਹੀਂ ਹੈ ਤਾਂ ਵਿਆਹ ਹੋਵੇਗਾ ਕਿਵੇਂ ਨਹੀਂ ? ਪੁੱਤਰ, ਉਹ ਤਾਂ ਪੂਰੀ ਗਊ ਹੈ ਗਊ । ਤੇ ਉਸ ਦਾ ਵਿਆਹ ? ਹੁਣ ਤਕ ਕਿਤੇ ਰਹਿ ਜਾਂਦਾ ? ਰਾਮ ਖਿਲਾਵਨ ਆਏ ਪਰਦੇਸ ਤੋਂ, ਉਹਨੀਂ ਪੈਰੀਂ ਵੀ ਵਾਪਸ ਮੁੜਨਾ ਚਾਹੁੰਦੇ ਸਨ, ਹੱਥ ਜੋੜਨ ਲੱਗੇ — 'ਚਾਚੀ ਵਿਆਹ ਕਰਵਾ ਦਿਉ, ਜਿੰਨਾ ਰੁਪਿਆ ਕਹੋ, ਦੇ ਦਿਆਂਗੇ । ਕੁੜੀ ਦੀ ਮਾਂ ਨੂੰ ਲੈ ਕੇ ਕੁੰਡਲੀ ਦਿਖਾਉਣ ਗਏ, ਝਟ ਕੰਮ ਹੋ ਗਿਆ । ਕੁੜੀ ਦੀ ਮਾਂ ਨੂੰ ਤਿੰਨ ਸੌ ਨਕਦ ਦੇ ਰਹੇ ਸਨ । ਪਰ ਤਕਦੀਰ ਦੀ ਗੱਲ; ਕੁੜੀ ਦੀ ਮਾਂ ਨੇ ਕਿਹਾ, ਮੇਰੀ ਕੁੜੀ ਨੂੰ ਪਰਦੇਸ ਲੈ ਜਾਓਗੇ; ਫੇਰ ਕਦੇ ਇਧਰ ਝਾਕੋਗੇ ਵੀ ਨਹੀਂ; ਬਿਮਾਰੀ ਠਿਮਾਰੀ ਵਿਚ ਬੂੰਦ ਬੂੰਦ ਪਾਣੀ ਨੂੰ ਵੀ ਤਰਸੇਗੀ; ਰੁਪਏ ਲੈ ਕੇ ਮੈਂ ਕੀ ਕਰਾਗੀ ? ਬਣੀ ਬਣਾਈ ਗੱਲਬਾਤ ਵਿਚਾਲੇ ਰਹਿ ਗਈ । ਫੇਰ ਚੁਕੰਦਪੁਰ ਦੇ ਜ਼ਿਮੀਦਾਰ ਰਾਮ ਨਿਵਾਜ਼ ਆਏ । ਉਹਦੇ ਨਾਲ ਵੀ ਲਗਨ ਠੀਕ ਲੱਗ ਗਿਆ । ਜਦੋਂ ਚੁੰਨੀ ਚੜ੍ਹਾਉਣ ਦਾ ਦਿਨ ਆਇਆ ਤਾਂ ਲੜਕੀ ਦੀ ਮਾਂ ਨੂੰ ਉਹਨਾਂ ਦੇ ਪਿੰਡ ਦੇ ਕਿਸੇ ਮੁਜ਼ਾਰੇ ਨੇ ਭੜਕਾ ਦਿੱਤਾ ਕਿ ਰਾਮ ਨਿਵਾਜ਼ ਆਪਣੇ ਪਿਉ ਦਾ ਹੈ ਹੀ ਨਹੀਂ; ਬਸ ਵਿਆਹ ਰੁਕ ਗਿਆ । ਕਿੰਨੇ ਹੀ ਰਿਸਤੇ ਆਏ, ਗੱਲਬਾਤ ਪੱਕੀ ਹੋ ਗਈ ਪਰ ਸਿਰੇ ਕੋਈ ਨਹੀਂ ਚੜ੍ਹਿਆ ।'

ਬਿੱਲੇਸੁਰ ਨੂੰ ਯਕੀਨ ਹੋ ਗਿਆ ਕਿ ਕੁੜੀ ਦੇ ਖ਼ੂਨ ਵਿਚ ਕੋਈ ਖ਼ਰਾਬੀ ਨਹੀਂ । ਉਹਨੇ ਸੁਖ ਦਾ ਸਾਹ ਲਿਆ । ਮੰਨੀ ਦੀ ਸੱਸ ਦੀ ਭਾਵਨਾ ਅਜੇ ਮੱਠੀ ਨਹੀਂ ਸੀ ਪਈ; ਬੰਗਾਲਣ ਵਾਂਗ ਚਟਕ ਕੇ ਬੋਲੀ, 'ਹੁਣ ਤੈਨੂੰ ਕਹਿਨੀ ਆਂ, ਤੂੰ ਤਾਂ ਸਾਡਾ ਆਪਣਾ ਹੈਂ ਸੈਂਕੜੇ ਝੂਠੀਆਂ ਸੱਚੀਆਂ ਨਾ ਘੜਦੀ ਤਾਂ ਉਹ ਰਾਂਡ ਤੇਰੇ ਲਈ ਰਾਜ਼ੀ ਨਾ ਹੁੰਦੀ ।

ਵਿਗੜ ਕੇ ਬਿੱਲੇਸੁਰ ਬੋਲਿਆ, 'ਤੂੰ ਤਾਂ ਕਹਿੰਦੀ ਸੀ, ਬੜੇ ਭਲੇਮਾਣਸ ਹਨ ?'

'ਕਹਿਣ ਨੂੰ ਤਾਂ ਪੁੱਤਰ, ਸਭ ਨੂੰ ਭਲੇਮਾਣਸ ਹੀ ਕਿਹਾ ਜਾਂਦਾ ਐ, ਪਰ ਕਿਹੋ ਜੇਹਾ ਵੀ ਭਲਾਮਾਣਸ ਹੋਵੇ, ਆਪਣੀ ਚਿੱਤ ਹੋਈ ਕੌਡੀ ਨੂੰ ਪੱਟ ਹੋਈ ਦੇਖਦਾ ਹੈ ? ਫੇਰ ਉਹ ਦਸਾਂ ਵਿਸਵਿਆਂ ਵਾਲੀ, ਆਪਣੀ ਕੁੜੀ ਤੇਰੇ ਨਾਲ ਕਿਵੇਂ ਵਿਆਹ ਦਿੰਦੀ ? ਉਹਨੂੰ ਸਮਝਾਇਆ ਕਿ ਦੁਰਗਾਦਾਸ ਸੁਕਲ[1] ਹਨ, ਪ੍ਰਦੇਸ ਚੋਂ ਕਮਾਈ ਕਰਕੇ ਲਿਆਏ ਹਨ, ਕਹੋ ਕਿ ਇਕ ਵਾਰ ਹੀ ਗਿਣ ਕੇ ਦੇਣ, ਤਾਂ ਇੰਝ ਨਹੀਂ ਹੋ ਸਕੇਗਾ । ਹੌਲੀ ਹੌਲੀ ਦੇਣਗੇ । ਆਖਿਰ ਕਿਥੇ ਜਾਂਦੀ ਮੰਨ ਗਈ । ਤੈਨੂੰ ਇਸੇ ਲਈ ਤਾਂ ਕਿਹਾ ਤੀਹ ਵਿਆਹ ਤੋਂ ਪਹਿਲਾਂ ਦਿਉ ਫੇਰ ਹੌਲੀ ਹੌਲੀ ਮਦਦ ਕਰਦਾ ਰਹੀਂ ।' ਸੱਸ ਜੀ ਟਿਕਟਕੀ ਲਗਾ ਕੇ ਬਿੱਲੇਸੁਰ ਨੂੰ ਦੇਖਦੀ ਰਹੀ । ਐਨੀ ਰਕਮ ਤੇ ਨਾ ਮੰਨਣਾ, ਬੇਵਕੂਫੀ ਹੋਏਗੀ । ਗੱਲ ਸਮਝ ਕੇ ਬਿੱਲੇਸੁਰ ਨੇ ਕਿਹਾ, 'ਚੰਗਾ ਕੱਲ੍ਹ ਕੁੰਡਲੀ ਤੇ ਇਕ ਰੁਪਿਆ ਲੈ ਕੇ ਚਲੋ । ਤਿੰਨ ਚਾਰ ਦਿਨਾਂ ਨੂੰ ਆ ਕੇ ਪੰਡਤ ਨੂੰ ਪੁੱਛਦਾ ਹਾਂ ਕਿ ਲਗਨ ਫਿੱਟ ਬੈਠਦਾ ਹੈ ਕਿ ਨਹੀਂ ?'

'ਇਕ ਵਾਰ ਨਹੀਂ ਪੁੱਤਰ, ਦਸ ਵਾਰ । ਪਰ ਜਦੋਂ ਆਵੇਂ ਤਾਂ ਪੰਦਰ੍ਹਾਂ ਰੁਪਏ ਲੈਂਦਾ ਆਈਂ ਘਟੋ ਘੱਟ ।'

1. ਉੱਚੀ ਕੁਲ ਦੇ ਸ਼ੁਕਲ ਬ੍ਰਾਹਮਣ

ਗੰਭੀਰ ਹੋ ਕੇ ਬਿੱਲੇਸੁਰ ਉੱਠਿਆ ਅਤੇ ਹੱਥ ਮੂੰਹ ਧੋਣ ਲੱਗਾ। ਮਨ ਨੂੰ ਸਮਝਾਉਂਦੀ ਹੋਈ ਸੱਸ ਸਾਹਿਬਾ ਵੀ ਖਾਣਾ ਖਾਣ ਬੈਠ ਗਈ। ਖਾਣਾ ਖਾਣ ਮਗਰੋਂ ਦੋਨੋਂ ਆਰਾਮ ਕਰਨ ਲਈ ਲੰਮੇ ਪੈ ਗਏ ਅਤੇ ਆਪਣੀ ਆਪਣੀ ਗੁੱਥੀ ਸੁਲਝਾਉਂਦੇ ਰਹੇ। ਕਿਸੇ ਨੇ ਕਿਸੇ ਨਾਲ ਗੱਲਬਾਤ ਨਹੀਂ ਕੀਤੀ। ਫੇਰ ਉਹ ਸੌਂ ਗਏ। ਦਿਨ ਚੜ੍ਹਨ ਤੋਂ ਪਹਿਲਾਂ ਜਦੋਂ ਅਸਮਾਨ ਤੇ ਅਜੇ ਤਾਰੇ ਸਨ, ਮੰਨੀ ਦੀ ਸੱਸ ਜਾਗ ਗਈ ਅਤੇ ਬਿੱਲੇਸੁਰ ਨੂੰ ਜਗਾਉਣ ਦੇ ਇਰਾਦੇ ਨਾਲ ਉੱਚੀ ਆਵਾਜ਼ ਵਿਚ ਰਾਮ ਰਾਮ ਕਰਨ ਲੱਗੀ।

ਬਿੱਲੇਸੁਰ ਉਠ ਬੈਠੇ ਅਤੇ ਅੱਖਾਂ ਮਲ ਕੇ, ਪਿਆਰ ਜਤਾ ਕੇ ਪੁੱਛਿਆ, 'ਅੰਮਾ ਕੀ ਸਵੇਰੇ ਸਵੇਰੇ ਹੀ ਚਲੇ ਜਾਣ ਦਾ ਇਰਾਦਾ ਹੈ ?'

ਮੰਨੀ ਦੀ ਸੱਸ ਨੇ ਅੱਖਾਂ ਵਿਚ ਅੱਥਰੂ ਲਿਆ ਕੇ ਕਿਹਾ, 'ਪੁੱਤਰ, ਹੁਣ ਦੇਰ ਕਰਨਾ ਠੀਕ ਨਹੀਂ। ਪਿਛਲੇ ਪਹਿਰ ਚਲਾਂਗੀ ਤਾਂ ਰਾਤ ਹੋ ਜਾਏਗੀ, ਕੰਮ ਨਹੀਂ ਹੋ ਸਕੇਗਾ।'

ਬਿੱਲੇਸੁਰ ਨੇ ਹਨੇਰੇ ਵਿਚ ਟੋਹ ਕੇ ਸੰਦੂਕ ਵਿਚ ਰੱਖੀ ਕੁੰਡਲੀ ਕੱਢੀ ਅਤੇ ਸੱਸ ਨੂੰ ਫੜਾਉਂਦਿਆਂ ਕਿਹਾ, 'ਧਿਆਨ ਰਖਣਾ ਕਿਤੇ ਗੁਆਚ ਨਾ ਜਾਵੇ।'

'ਨਹੀਂ ਪੁੱਤਰ, ਗੁਆਚ ਕਿਵੇਂ ਜਾਏਗੀ ?' ਕਹਿ ਕੇ ਸੱਸ ਨੇ ਕੁੰਡਲੀ ਅੱਗੇ ਵਧ ਕੇ ਫੜ ਲਈ। ਬਿੱਲੇਸੁਰ ਨੇ ਜੇਬ 'ਚੋਂ ਇਕ ਰੁਪਿਆ ਕੱਢਿਆ, ਸੱਸ ਦੇ ਹੱਥ ਤੇ ਰੱਖ ਕੇ ਪੈਰ ਛੂਹੇ, ਕਿਹਾ, 'ਇਹ ਤੈਨੂੰ ਕੁਝ ਦੇ ਨਹੀਂ ਰਿਹਾ।'

'ਕੀ ਮੈਂ ਕੁਝ ਕਹਿੰਨੀ ਹਾਂ ਪੁੱਤਰ ?' ਅਸੰਤੁਸ਼ਟੀ ਨੂੰ ਦਬਾ ਕੇ ਮੰਨੀ ਦੀ ਸੱਸ ਘਰ ਤੋਂ ਬਾਹਰ ਨਿਕਲੀ। ਰਸਤੇ ਤੇ ਆ ਕੇ ਹਉਕਾ ਭਰਿਆ ਤੇ ਆਪਣੇ ਪਿੰਡ ਦਾ ਰਾਹ ਫੜਿਆ। ਹੁਣ ਸਵੇਰ ਹੋ ਚੁੱਕੀ ਸੀ।

# 16

ਬਿੱਲੇਸੁਰ ਨੇ ਇਧਰ ਇਕ ਵੱਡਾ ਕੰਮ ਕਰ ਲਿਆ। ਸ਼ਕਰਕੰਦੀ ਵਾਲੇ ਖੇਤ ਵਿਚ ਮਟਰ ਬੀਜ ਦਿੱਤੇ। ਦੂਜੇ ਖੇਤ ਵਿਚ ਛੋਲੇ ਬੀਜ ਦਿੱਤੇ ਜਿਹੜੇ ਹੁਣ ਕਾਫੀ ਵੱਡੇ ਹੋ ਗਏ ਸਨ।

ਕੰਮ ਕਰਦਿਆ ਕਰਦਿਆਂ ਬਿੱਲੇਸੁਰ ਨੂੰ ਰਹਿ ਰਹਿ ਕੇ ਸੱਸ ਦੀ ਯਾਦ ਆਉਂਦੀ ਰਹਿੰਦੀ। ਵਿਆਹ ਦੀ ਵੇਲ ਨੂੰ ਜਿਵੇਂ ਕਲੀਆ ਲਗ ਰਹੀਆਂ ਹੋਣ; ਕੰਮ ਕਰਦੇ ਕਰਦੇ ਜਿਵੇ ਦੁਚਿਤੀ 'ਚ ਫਸ ਜਾਂਦੇ, ਸਾਹ ਰੁਕ ਰੁਕ ਕੇ ਆਉਣ ਲਗਾ, ਰੋਮ ਖੜੇ ਹੋਣ ਲੱਗੇ।

ਅਖੀਰ ਤੁਰਨ ਦਾ ਦਿਨ ਆ ਹੀ ਗਿਆ। ਬਿੱਲੇਸੁਰ ਦੁੱਧ ਚੋ ਕੇ ਇਕ ਬਰਤਨ

ਵਿੱਚ ਪਾ ਕੇ, ਦੁੱਧ ਲੈ ਕੇ ਚਲਣ ਨੂੰ ਤਿਆਰ ਹੋਏ। ਰਾਤੀਂ ਕੱਟ ਕੇ ਰੱਖੇ ਪੱਤੇ ਬੱਕਰੀਆਂ ਨੂੰ ਪਾਏ।

ਫੇਰ ਪਾਣੀ ਭਰ ਕੇ ਘਰੇ ਹੀ ਨਹਾਏ। ਥੋੜ੍ਹੀ ਦੇਰ ਪੂਜਾ ਕੀਤੀ। ਹਰ ਰੋਜ਼ ਪੂਜਾ ਕਰਦੇ ਰਹੇ ਹੋਣ, ਇਹ ਗੱਲ ਨਹੀਂ। ਪੂਜਾ ਕਰਦੇ ਸਮੇਂ ਸ਼ੀਸ਼ਾ ਕਈ ਵਾਰ ਦੇਖਿਆ। ਅੱਖਾਂ ਤੇ ਭਰਵੱਟੇ ਚੜ੍ਹਾ ਕੇ-ਉਤਾਰ ਕੇ, ਗਲ੍ਹਾਂ ਫੁਲਾ ਕੇ ਪਿਚਕਾ ਕੇ, ਬੁਲ੍ਹ ਫੈਲਾ ਕੇ-ਪਿਚਕਾ ਕੇ। ਚੰਦਨ ਲਗਾ ਕੇ ਇਕ ਵਾਰ ਫੇਰ ਮੂੰਹ ਦੇਖਿਆ। ਅੱਖਾਂ ਕੱਢ ਕੇ ਕਿੰਨੀ ਦੇਰ ਤਕ ਦੇਖਦੇ ਕਿ ਚੇਚਕ ਦੇ ਦਾਗ਼ ਕਿੰਨੇ ਸਾਫ਼ ਦਿਖਾਈ ਦਿੰਦੇ ਹਨ; ਫਿਰ ਕੁਝ ਦੇਰ ਤਕ ਅਸ਼ੁਧ ਗਾਇਤਰੀ ਦਾ ਜਾਪ ਕਰਦੇ ਰਹੇ, ਮਨ ਵਿਚ ਇਹ ਨਿਸਚਾ ਰਖ ਕੇ ਕਿ ਕੰਮ ਸਿਰੇ ਲੱਗੇਗਾ। ਫੇਰ ਪੂਜਾ ਆਸਣ ਸਮੇਟ ਕੇ, ਅੰਦਰਲੀ ਇਕ ਤਾਕੀ ਵਿੱਚ ਰਖ ਕੇ ਬਾਸੀਆਂ ਰੋਟੀਆਂ ਕੱਢੀਆਂ। ਭੋਜਨ ਕਰਕੇ ਹੱਥ ਮੂੰਹ ਧੋਤਾ, ਕਪੜੇ ਪਹਿਨਣ ਲੱਗੇ। ਜੁੱਤੀ ਦੇ ਬਰਾਬਰ ਕਰਕੇ ਨੀਵੀਂ ਧੋਤੀ ਬੰਨੀ। ਫੇਰ ਕੁੜਤਾ ਪਹਿਨ ਕੇ ਮੰਜੀ ਤੇ ਬੈਠੇ, ਸਾਫਾ ਬੰਨਣ ਲੱਗੇ। ਬੰਨ ਕੇ ਫੇਰ ਇਕ ਵਾਰ ਉਸੇ ਤਰ੍ਹਾਂ ਸ਼ੀਸ਼ਾ ਵੇਖਿਆ ਅਤੇ ਅਲਗ ਅਲਗ ਤਰ੍ਹਾਂ ਦੀਆਂ ਮੁਦਰਾਵਾਂ ਬਣਾਉਂਦੇ ਰਹੇ। ਫੇਰ ਜੇਬ ਵਿਚ ਛੋਟਾ ਜੇਹਾ ਸ਼ੀਸ਼ਾ ਅਤੇ ਗਲ 'ਚ ਮੈਲਾ ਪਰਨਾ ਤੇ ਖੇਸ ਪਾ ਕੇ ਸੋਟੀ ਚੁੱਕੀ। ਜੁੱਤੀ ਨੂੰ ਪਹਿਲਾਂ ਹੀ ਤੇਲ ਲਗਾ ਕੇ ਰਖਿਆ ਸੀ, ਪਹਿਨ ਲਈ। ਦਰਵਾਜਿਓਂ ਬਾਹਰ ਹੋ ਕੇ ਘਰ ਨੂੰ ਜਿੰਦਰਾ ਮਾਰਿਆ ਅਤੇ ਦੋਨਾਂ ਨਥਨਿਆਂ 'ਚੋ ਕਿਹੜਾ ਚਲਦਾ ਹੈ, ਦਬਾ ਕੇ ਦੇਖ ਕੇ ਉਸੇ ਥਾਂ ਸੱਜਾ ਪੈਰ ਤਿੰਨ ਵਾਰ ਠੋਕਿਆ ਤੇ ਦੁੱਧ ਵਾਲੀ ਤੌੜੀ ਚੁੱਕ ਕੇ ਅੱਖਾਂ ਨੀਵੀਆਂ ਕਰਕੇ ਗੰਭੀਰਤਾ ਨਾਲ ਤੁਰ ਪਏ।

ਥੋੜ੍ਹੀ ਦੂਰ ਗਏ ਤਾਂ ਭਰਿਆ ਘੜਾ ਮਿਲਿਆ। ਬਿੱਲੇਸੁਰ ਖ਼ੁਸ਼ ਹੋਇਆ। ਘੜੇ ਵਾਲੀ ਸੋਚ ਕੇ ਮੁਸਕਰਾਈ, ਕਿਹਾ, 'ਮੇਰੀ ਮਠਿਆਈ ਕਦੋਂ ਲੈ ਕੇ ਆਉਗੇ ?' ਕੰਮ ਹੋ ਜਾਣ ਮਗਰੋਂ ਦੀ ਆਸ਼ਾ ਨਾਲ ਸਿਰ ਹਿਲਾ ਕੇ ਮਠਿਆਈ ਖੁਆਉਣ ਦਾ ਭਰੋਸਾ ਦਿੰਦੇ ਹੋਏ ਬਿੱਲੇਸੁਰ ਅੱਗੇ ਚਲੇ ਗਏ।

ਨਾਲਾ ਆਇਆ। ਨਾਲੇ ਦੇ ਕੰਢਿਆਂ 'ਤੇ ਕਿਕਰਾਂ ਤੇ ਮਲ੍ਹੇ ਸਨ। ਇਕ ਸੁੱਕੇ ਸੁੱਕੇ ਰਸਤੇ ਤੁਰੀ ਗਏ। ਬਾਣੀਆਂ ਦੇ ਤਲਾਬ ਦੇ ਕੰਢੇ ਤੋਂ ਵੀ ਲੰਘ ਗਏ। ਦੇਖ ਕੇ ਕੁਝ ਬਗਲੇ ਇਸ ਕੰਢੇ ਤੋਂ ਉਠ ਕੇ ਉਸ ਕੰਢੇ ਚੱਲੇ ਗਏ। ਸ਼ਮਸ਼ੇਰ ਗੰਜ ਦਾ ਇਲਾਕਾ ਆਇਆ। ਇਕ ਥਾਂ ਖਜੂਰ ਤੇ ਤਾੜ ਦੇ ਦਰਖ਼ਤ ਦੇਖੇ। ਸਾਮ੍ਹਣੇ ਖੇਤ, ਹਰਿਆਲੀ ਲਹਿਲਹਾਉਂਦੀ ਹੋਈ। ਤ੍ਰੇਲ 'ਤੇ ਸੂਰਜ ਦੀਆਂ ਕਿਰਨਾਂ ਪੈ ਰਹੀਆਂ ਸਨ। ਅੱਖਾਂ ਤੇ ਕਈ ਤਰ੍ਹਾਂ ਦਾ ਰੰਗ ਚੜ੍ਹ, ਉਤਰ ਰਿਹਾ ਸੀ। ਦਿਲ ਵਿਚ ਗੁਦਗੁਦੀ ਪੈਦਾ ਹੋ ਰਹੀ ਸੀ। ਪੈਰਾਂ 'ਚ ਤੇਜ਼ੀ ਆ ਗਈ ਸੀ। ਪਤਾ ਵੀ ਨਾ ਲੱਗਾ ਕਿ ਹੱਥ ਵਿਚ ਦੁੱਧ ਨਾਲ ਭਰਿਆ ਬਰਤਨ ਹੈ।

ਅੰਬ ਅਤੇ ਮਹੂਏ ਦੀਆਂ ਕਤਾਰਾਂ ਰਸਤੇ 'ਚ ਆਈਆਂ। ਸਰਦੀਆਂ ਦੀ ਸੁਹਾਵਣੀ ਧੁੱਪ ਛਣ ਕੇ ਬਾਹਰ ਆ ਰਹੀ ਸੀ। ਸਾਰੀ ਦੁਨੀਆ ਹੀ ਜਿਵੇਂ ਸੋਨੇ ਦੀ ਬਣ ਗਈ ਹੋਵੇ। ਗਰੀਬੀ ਦਾ ਰੰਗ ਉਡ ਗਿਆ। ਛੋਟੇ ਵੱਡੇ ਦਰਖ਼ਤ ਤੇ ਪਿਆ ਮੌਸਮ ਦਾ ਅਸਰ ਉਸ ਵਿਚ ਵੀ ਆ ਗਿਆ। ਅਨੁਕੂਲ ਹਵਾ ਕਰਕੇ ਤਣੇ ਪਾਲ ਵਾਂਗ ਆਪਣੇ ਨਿਸ਼ਾਨੇ

ਫਲ ਵਧਦੇ ਗਏ। ਇਸ ਕੰਮ ਵਿਚ ਤਾਂ ਉਹਨਾਂ ਨੂੰ ਫਾਇਦਾ ਹੀ ਫਾਇਦਾ ਹੈ; ਨਿਸਚਾ ਪੱਕਾ ਹੈ। ਚਾਰੇ ਪਾਸੇ ਹਰਿਆਲੀ। ਜਿੰਨੀ ਦੂਰ ਨਜ਼ਰ ਜਾਂਦੀ ਸੀ; ਹਵਾ ਨਾਲ ਲਹਿਰਾਉਂਦੀਆਂ ਹੋਈਆਂ ਹਰੀਆਂ ਤਰੰਗਾਂ ਹੀ ਦਿਖਾਈ ਦੇ ਰਹੀਆਂ ਸਨ; ਇਹਨਾਂ ਨਾਲ ਹੀ ਦਿਲ ਮਿਲ ਜਾਂਦਾ ਤੇ ਉਸੇ ਤਰ੍ਹਾਂ ਲਹਿਰਾਉਣ ਲਗਦਾ ਸੀ।

ਆਸ ਦੀ ਸਫਲਤਾ — ਜਿਵੇ ਖੇਤ ਅਤੇ ਬਗ਼ੀਚੇ ਵਿਚ ਦੀ ਪਿੰਡ ਦੀਆਂ ਕੰਧਾਂ ਦਿਖਾਈ ਦੇਣ ਲੱਗੀਆਂ। ਬਿੱਲੇਸੁਰ ਉਤਾਵਲਾ ਹੋਇਆ ਅੱਗੇ ਵਧ ਰਿਹਾ ਸੀ। ਰਸਤੇ ਤੋਂ ਦੀ ਹੋ ਕੇ ਪਿੰਡ ਦੇ ਅੰਦਰ ਪੁਜਿਆ ਖੂਹ ਦੀ ਮਣ ਤੇ ਨਹਾਉਣ ਲਈ ਬਣੀ ਪੱਕੀ ਚੌਂਕੀ ਤੇ ਇਕ ਬਜ਼ੁਰਗ ਸੂਰਜ ਵੱਲ ਮੂੰਹ ਕਰਕੇ ਕੰਬਦਾ ਹੋਇਆ ਮਾਲਾ ਫੇਰ ਰਿਹਾ ਸੀ। ਕੁਝ ਅੱਗੇ ਵਧਣ ਤੇ ਤਰਖਾਣਾ ਦਾ ਘਰ ਆਇਆ। ਗੱਡੀ ਦੇ ਪਹੀਏ ਬਣਨ ਦੀ ਠਕ ਠਕ ਦੀ ਆਵਾਜ ਦੂਰ ਤਕ ਗੂੰਜ ਰਹੀ ਸੀ। ਕੁਝ ਅੱਗੇ ਗਏ ਤਾਂ ਦਰਜ਼ੀ ਦੀ ਦੁਕਾਨ ਮਿਲੀ। ਉਥੇ ਬਹੁਤ ਸਾਰੇ ਲੋਕ ਇਕੱਠੇ ਦੇਖੇ। ਅਲਗ ਅਲਗ ਤਰ੍ਹਾਂ ਦੇ ਸਿਉਣ ਵਾਸਤੇ ਆਏ ਹੋਏ ਰੰਗੀਨ ਕਪੜਿਆਂ ਦਾ ਢੇਰ ਲਗਿਆ ਹੋਇਆ ਸੀ। ਦਰਜ਼ੀ ਸਿਰ ਸੁੱਟੀ ਲਗਾਤਾਰ ਮਸ਼ੀਨ ਚਲਾ ਰਿਹਾ ਸੀ। ਦੋ ਬੰਦੇ ਨਵੇਂ ਕਪੜਿਆਂ ਦੀ ਕਟਾਈ ਕਰਕੇ ਉਨ੍ਹਾਂ ਨੂੰ ਮਸ਼ੀਨ ਤੇ ਚੜ੍ਹਾਉਣ ਲਈ ਟੰਗ ਰਹੇ ਸਨ। ਲੋਕ ਗੌਰ ਨਾਲ ਰੰਗਾਂ ਦੀ ਬਹਾਰ ਦੇਖਦੇ ਹੋਏ ਲਾਠੀਆਂ ਦੇ ਸਹਾਰੇ ਖੜੇ ਗੱਪਸ਼ਪ ਲੜਾਉਂਦੇ ਤੇ ਤੰਬਾਕੂ ਥੁੱਕ ਰਹੇ ਸਨ। ਬਿੱਲੇਸੁਰ, ਧੜਕਦੇ ਦਿਲ ਨਾਲ ਸੱਸ ਜੀ ਦੇ ਮਕਾਨ ਵੱਲ ਅੱਗੇ ਵਧਿਆ ਸੱਸ ਜੀ ਦਾ ਅੱਧ ਡਿਗਿਆ ਘਰ ਸੀ। ਦਰਵਾਜ਼ੇ ਖੁੱਲ੍ਹੇ ਸਨ। ਆਵਾਜ਼ ਦੇ ਕੇ ਅੰਦਰ ਚਲਾ ਗਿਆ। ਸੱਸ ਜੀ ਉਡੀਕ ਕਰ ਰਹੀ ਸੀ। ਦੇਖ ਕੇ ਮੁਸਕਰਾਉਂਦੀ ਹੋਈ ਉੱਠੀ। ਅੱਖਾਂ ਤੌੜੀ 'ਤੇ ਟਿਕੀਆ ਸਨ। ਬਿੱਲੇਸੁਰ ਨੇ ਬੜੇ ਮਾਣ ਨਾਲ ਤੌੜੀ ਰਖ ਦਿੱਤੀ ਅਤੇ ਸੱਸ ਦੇ ਪੈਰ ਛੂਹੇ। ਸੱਸ ਨੇ ਹਾਲਚਾਲ ਪੁੱਛਿਆ ਜਿਵੇਂ ਇਕ ਮੁਦਤ ਮਗਰੋਂ ਮਿਲੇ ਹੋਣ। ਫੇਰ ਮੰਜੀ ਤੇ ਲਿਜਾ ਕੇ ਬਿਠਾਇਆ ਤੇ ਗੌਰ ਨਾਲ ਬਿੱਲੇਸੁਰ ਦੀ ਵਿਆਹ ਵਾਲੀ ਉਤਾਵਲੀ ਨਜ਼ਰ ਦੇਖਦੀ ਰਹੀ।

ਕੁਝ ਦੇਰ ਤਕ ਬਿੱਲੇਸੁਰ ਗੰਭੀਰ ਮੁਦਰਾ 'ਚ ਬੈਠਾ ਰਿਹਾ, ਫੇਰ ਅਵਾਜ਼ ਵਿਚ ਭਾਰੀਪਨ ਲਿਆ ਕੇ ਇਕ ਗ੍ਰਹਿਸਤੀ ਵਾਂਗੂ ਪੁੱਛਿਆ, 'ਵਿਆਹ ਬਾਰੇ ਸਾਹਾ ਆਦਿ ਤਾਂ ਕੱਢਵਾ ਲਿਆ ਹੋਏਗਾ ?' ਸੱਸ ਜੀ ਦੇ ਸਮੁੰਦਰ ਵਿਚ ਜਿਵੇ ਤੂਫਾਨ ਆ ਗਿਆ ਹੋਵੇ। ਬੜੀ ਹੀ ਹਲੀਮੀ ਨਾਲ ਸਿਫਤ ਕਰਨ ਲੱਗੀ — ਕਿਸੇ ਤ੍ਰਿਪੁ ਪੰਡਤ ਵਲ ਗਈ — ਪੰਡਤ ਨੇ ਟੇਵਾ ਲਾਇਆ — ਅੱਖਾ ਚੜ੍ਹਾ ਕੇ ਕਿਹਾ, 'ਸਾਖਸ਼ਾਤ ਲਕਸ਼ਮੀ ਐ, ਘਰ ਵਿਚ ਪੈਰ ਪਾਉਂਦਿਆਂ ਹੀ ਘਰ ਭਰ ਦੇਵੇਗੀ ? -- ਵਿਆਹ ਦਾ ਲਗਨ ਬਹੁਤ ਸ਼ੁਭ ਐ, ਕੁੜੀ ਵੈਸ਼ਿਆ ਵਰਣ ਹੈ ਤੇ ਦੇਵ ਗਣ — ਬਿੱਲੇਸੁਰ ਤੇ ਕੋਈ ਭਾਰੀ ਨਹੀਂ ਹੋਏਗੀ। ਨਾਲ ਹੀ ਇਹ ਕਿਹਾ ਕਿ ਕੁਲ ਵਿਚ ਉੱਚੇ ਹਨ, ਇਸ ਵਾਸਤੇ ਬਿੱਲੇਸੁਰ ਆਪਣੇ ਆਪ ਨੂੰ ਛੰਗੇ[1] ਦੇ ਨਹੀਂ ਤਾ ਦੁਰਗਾਦਾਸ[2] ਵਾਲੇ ਜਰੂਰ ਕਹਿਣ ਨਹੀਂ ਤਾਂ ਉਹਨਾਂ ਦੀ ਬੇਇਜ਼ਤੀ ਹੋਏਗੀ।

1. ਬ੍ਰਾਹਮਣ ਉਚ ਜਾਤੀ
2. ਬ੍ਰਾਹਮਣ ਉਚ ਜਾਤੀ

ਬਿੱਲੇਸੁਰ ਦੀ ਖੁਸ਼ੀ ਦੀ ਕੋਈ ਹੱਦ ਨਾ ਰਹੀ। ਨਿਮਰਤਾ ਨਾਲ ਕਿਹਾ, 'ਮਾ-ਪਿਉ ਦਾ ਕਿਹਾ ਸਾਰੇ ਹੀ ਮੰਨਦੇ ਹਨ, ਜਿਵੇ ਆਗਿਆ ਹੋਏਗੀ ਕਹਿਣ ਵਿਚ ਮੈਨੂੰ ਇਤਰਾਜ਼ ਨਹੀਂ ਹੋਏਗਾ।'

ਸੱਸ ਨੇ ਸੁਖ ਦਾ ਸਾਹ ਲਿਆ। ਫੇਰ ਬਿੱਲੇਸੁਰ ਕੋਲ ਇਕ ਪੰਡਤ ਬੁਲਾ ਲਿਆਈ। ਪੰਡਤ ਨੇ ਤੁਰਤ ਆਪਣੀ ਸਮਝ ਅਨੁਸਾਰ ਵਿਆਹ ਦੀ ਪ੍ਰਸੰਸਾ ਕੀਤੀ। ਬਿੱਲੇਸੁਰ ਵੀ ਸ਼ਰਧਾ ਨਾਲ ਮੰਨ ਗਿਆ। ਅਗਲੇ ਲਗਨ ਵਿਚ ਵਿਆਹ ਹੋਣਾ ਨਿਸਚਿਤ ਹੋ ਗਿਆ ਤੇ ਸੱਸ ਜੀ ਦੀ ਆਗਿਆ ਅਨੁਸਾਰ ਉਹਨਾ ਦੇ ਘਰ ਹੀ ਵਿਆਹ ਹੋਣ ਦੀ ਗੱਲ ਤੈਅ ਹੋਈ। ਸਾਮ ਵੇਲੇ ਇਕ ਕੁੜੀ ਲਿਆਂਦੀ ਗਈ। ਦੀਵੇ ਦੀ ਲੋਅ ਵਿਚ ਬਿੱਲੇਸੁਰ ਨੇ ਉਸ ਨੂੰ ਦੇਖਿਆ। ਉਹਨਾ ਨੂੰ ਵਿਸ਼ਵਾਸ ਹੋ ਗਿਆ ਕਿ ਕੁੜੀ 'ਚ ਕੋਈ ਖੋਟ ਨਹੀ। ਹੱਥਾ ਪੈਰਾ ਤੋ ਬਿਨਾ ਬਿੱਲੇਸੁਰ ਨੇ ਉਸ ਦਾ ਮੂੰਹ ਨਹੀ ਦੇਖਿਆ। ਉਹਦੀ ਮਾ ਨਾਲ ਦੇਰ ਤਕ ਗੱਲਾਂ ਬਾਤਾ ਕਰਦਾ ਰਿਹਾ। ਉਹਨਾ ਨੂੰ ਭਰੋਸਾ ਦੁਆ ਕੇ ਧੀਰਜ ਦੇ ਕੇ ਪਿੰਡ ਦਾ ਰਾਹ ਫੜਿਆ। ਰੁਪਏ ਮੰਨੀ ਦੀ ਸੱਸ ਨੂੰ ਦੇ ਆਏ।

# 17

ਬਿੱਲੇਸੁਰ ਪਿੰਡ ਆਇਆ ਜਿਵੇ ਕੋਈ ਕਿਲ੍ਹਾ ਫਤਹਿ ਕਰਕੇ ਆਇਆ ਹੋਵੇ। ਗਰਦਨ ਉੱਚੀ ਕਰਕੇ ਘੁੰਮਣ ਲੱਗਾ। ਪਹਿਲਾ ਲੋਕਾਂ ਨੇ ਸੋਚਿਆ ਸ਼ਕਰਕੰਦੀ ਚੰਗੀ ਹੋਣ ਕਰਕੇ ਹੈ; ਮਗਰੋਂ ਰਾਜ ਖੁਲ੍ਹਿਆ। ਤ੍ਰਿਲੋਚਨ ਨੂੰ ਮਿਲਿਆ; ਉਥੇ ਪਤਾ ਲੱਗਿਆ ਕਿ ਉਹੀ ਕੁੜੀ ਹੈ ਜਿਹਦੇ ਨਾਲ ਉਹ ਗੱਲ ਜੋੜਨੀ ਚਾਹੁੰਦੇ ਸਨ। ਪਿੰਡ ਵਿਚ ਬਿੱਲੇਸੁਰ ਤੋ ਵੱਡੀ ਉਮਰ ਦੇ ਛੜਿਆਂ ਅਤੇ ਰੰਡਿਆਂ ਨੂੰ ਤਾ ਜਿਵੇ ਪਾਲਾ ਮਾਰ ਗਿਆ। ਤ੍ਰਿਲੋਚਨ ਨੇ ਬਿੱਲੇਸੁਰ ਦੇ ਖਿਲਾਫ ਸੜੀਆ ਭੁਜੀਆਂ ਸੁਣਾ ਕੇ ਉਹਨਾਂ ਲੋਕਾ ਨੂੰ ਹੋਰ ਗਰਮ ਕੀਤਾ; ਕਿਹਾ, 'ਬ੍ਰਾਹਮਣ ਹੈ! ਪਿਉ ਦਾ ਪਤਾ ਨਹੀ। ਕਿਸੇ ਭਲੇਮਾਣਸ ਨੂੰ ਪਾਣੀ ਪਿਲਾਉਣ ਦੇ ਕਾਬਲ ਨਹੀ ਰਹੇਗਾ।' ਲੋਕਾ ਦਾ ਧੀਰਜ ਬੰਨ੍ਹਿਆ।

ਪਿੰਡ ਦੇ ਡੂਮ ਅਤੇ ਘੁਮਿਆਰ ਬਿੱਲੇਸੁਰ ਨੂੰ ਆ ਕੇ ਘੇਰਨ ਲੱਗੇ। ਖੁਸ਼ਾਮਦੀ ਗੱਲਾਂ ਕਰਦੇ ਹੋਏ ਕਿ ਘਰ ਦੀ ਤਾ ਨੁਹਾਰ ਹੀ ਬਦਲ ਗਈ, ਚਿਰਾਗ ਰੌਸਨ ਹੋਇਆ ਹੈ, ਸਾਲ ਦੇ ਅੰਦਰ ਹੀ ਪਿਉ ਦਾਦੇ ਦਾ ਨਾ ਜਗਮਗਾ ਉਠੇਗਾ, ਪਹਿਲਾਂ ਤਾ ਸੁੰਨੇ ਦਰਵਾਜ਼ੇ ਸਾਮ੍ਹਣੇ ਆਹ ਭਰ ਕੇ ਲੰਘ ਜਾਂਦੇ ਸਨ, ਹੁਣ ਤਾ ਰੁਕੇ ਰਿਹਾ ਕਰਾਗੇ, ਕੁਝ ਲੈ ਕੇ ਹੀ ਜਾਵਾਂਗੇ। ਬਿੱਲੇਸੁਰ ਨੂੰ ਅਜੇਹੀ ਗੁਦਗੁਦੀ ਹੁੰਦੀ ਕਿ ਝੁਰੜੀਆਂ ਵਿਚ ਦੀ ਮੁਸਕਰਾ ਦਿੰਦੇ ਸਨ। ਸੋਚਦੇ ਸਨ ਕਿ ਇਹ ਲੋਕ ਤਾਂ ਘਿਉ ਖਿਚੜੀ ਹੁੰਦੇ ਜਾ ਰਹੇ ਹਨ। ਲੋਕ ਹੱਸਣ ਨਾ ਇਸ ਤੋਂ ਡਰ ਕੇ ਮਾੜੀ ਹਾਲਤ ਦੀ ਪ੍ਰਵਾਹ ਨਾ ਕਰਦਿਆਂ

ਠਾਠ ਨਾਲ ਵਿਆਹ ਕਰਨ ਦੀ ਠਾਣ ਲਈ। ਸਾਸੀ ਲੋਕ ਅਜੇਹਾ ਮੌਕਾ ਛੱਡ ਕੇ ਕਿਥੇ ਜਾਣਗੇ। ਸੋਚਿਆ ਜੇ ਇਹਨਾ ਨੂੰ ਕੁਝ ਦਿੱਤਾ ਲਿਆ ਨਾ ਗਿਆ ਤਾਂ ਇਹ ਰਸਤੇ ਤੇ ਚਲਣਾ ਮੁਸ਼ਕਲ ਕਰ ਦੇਣਗੇ, ਪਿਉ ਦਾਦਿਆਂ ਵੇਲੇ ਦੀ ਬਣੀ ਇਜ਼ਤ ਮਿੱਟੀ ਵਿਚ ਮਿਲ ਜਾਏਗੀ। ਵਿਸ਼ਵਾਸ ਕਰ ਲਿਆ ਕਿ ਵਿਆਹ ਦਾ ਖਰਚਾ ਤਾਂ ਝੱਲਾਂਗੇ ਹੀ।

ਨਾਈ ਹਰ ਰੋਜ ਮਾਲਸ਼ ਕਰਨ ਅਤੇ ਵਾਲ ਬਣਾਉਣ ਬਾਰੇ ਪੁੱਛਣ ਲੱਗਾ। ਕੁਹਾਰ ਇਕ ਦਿਨ ਆਪੇ ਆ ਕੇ ਦੋ ਘੜੇ ਪਾਣੀ ਦੇ ਭਰ ਗਿਆ। ਪੇਂਜਾ ਬੱਤੀਆਂ ਬਣਾਉਣ ਲਈ ਰੂੰ ਦੇ ਚਾਰ ਰੋਗੜੇ ਦੇ ਗਿਆ। ਚਮਾਰ ਆ ਕੇ ਕੰਮਕਾਰ ਪੁੱਛ ਗਿਆ ਕਿ ਵਿਆਹ ਦਾ ਜੋੜਾ ਕੁਰਮ ਦਾ ਬਣਾਵਾਂ ਜਾਂ ਸਾਧਾਰਣ। ਚੌਕੀਦਾਰ ਰਾਤ ਨੂੰ ਹੋਕਾ ਦਿੰਦਾ ਹੋਇਆ ਸਮਝਾਉਣ ਲੱਗਾ ਕਿ ਪੂਰੀ ਰੱਖਵਾਲੀ ਕਰ ਰਿਹਾ ਹੈ। ਗੰਗਾ ਵਾਸੀ ਇਕ ਦੋ ਜੋੜੇ ਜਨੇਊ ਦੇ ਦੇ ਗਿਆ। ਇਕ ਦਿਨ ਭੱਟ ਜੀ ਆਏ ਅਤੇ ਸੀਤਾ ਸਵੰਬਰ ਦੇ ਕੁਝ ਕਬਿਤ ਅਤੇ ਭੂਸ਼ਣ ਦੀ ਅੰਮ੍ਰਿਤ ਧੁੰਨ ਸੁਣਾ ਗਏ। ਗਰਜ਼ ਇਹ ਕਿ ਇਸ ਸਮੇਂ ਕੋਈ ਵੀ ਪਿੱਛੇ ਨਹੀਂ ਰਿਹਾ।

ਬਿੱਲੇਸੁਰ ਦੀ ਕਿਸਮਤ ਜਾਗੀ। ਜ਼ਿਮੀਦਾਰ ਆਪ ਉਸ ਦੇ ਦਰਵਾਜ਼ੇ ਤੇ ਆਏ। ਸਾਰਾ ਪਿੰਡ ਟੁੱਟ ਕੇ ਪੈ ਗਿਆ। ਜ਼ਿਮੀਦਾਰ ਗਏ ਸਨ, ਵਿਆਹ ਹੋ ਰਿਹਾ ਹੈ, ਘਟੋ ਘੱਟ ਦੋ ਰੁਪਏ ਬਿੱਲੇਸੁਰ ਦੀ ਨਜ਼ਰ ਕਰਨਗੇ, ਫੇਰ ਮਦਦ ਵਾਸਤੇ ਪੁੱਛਣਗੇ। ਕੁਝ ਇਸ ਤਰ੍ਹਾਂ ਵਸੂਲ ਹੋ ਜਾਏਗਾ ਜਿਵੇਂ ਜੇ ਕਾਨਪੁਰ ਤੋਂ ਘਿਉ-ਮੈਦਾ ਮੰਗਵਾਇਆ ਬੈਲਗੱਡੀ ਦੇ ਕਿਰਾਏ ਤੋਂ ਇਲਾਵਾ ਕੁਝ ਕਟੌਤੀ ਹੋ ਹੀ ਜਾਏਗੀ। ਤ੍ਰਿਲੋਚਨ ਜ਼ਿਮੀਦਾਰ ਦੇ ਨਾਲ ਆਏ ਸਨ, ਸੋਚਿਆ ਸੀ, ਉਨ੍ਹਾਂ ਦੇ ਪਿੱਛੇ ਪੂਰੀ ਤਾਕਤ ਲਾ ਦੇਣਗੇ, ਕੁਝ ਹੱਥ ਲਗ ਹੀ ਜਾਏਗਾ। ਤ੍ਰਿਲੋਚਨ ਨੂੰ ਦੇਖ ਕੇ ਬਿੱਲੇਸੁਰ ਨੇ ਨਜ਼ਰ ਬਦਲੀ। ਤ੍ਰਿਲੋਚਨ ਅਤੇ ਦੂਸਰਿਆਂ ਨੇ ਬਿੱਲੇਸੁਰ ਨੂੰ ਬਹੁਤ ਸਮਝਾਇਆ — 'ਰਾਜਾ, ਦੇਵਤਾ ਤੇ ਗੁਰੂ ਕੋਲੋਂ ਸਖਣਾ ਨਹੀਂ ਮੁੜਨਾ ਚਾਹੀਦਾ।' ਤਾਂ ਵੀ ਬਿੱਲੇਸੁਰ ਟੱਸ ਤੋਂ ਮੱਸ ਨਹੀਂ ਹੋਇਆ। ਜ਼ਿਮੀਦਾਰ ਦੇ ਸਨਮਾਨ 'ਚ ਬੈਠੇ ਤਿਣਕੇ ਨੂੰ ਮੂੰਹ ਵਿਚ ਲੈ ਕੇ ਬੈਠੇ ਰਹੇ। ਕੁਝ ਦੇਰ ਮਗਰੋ ਜ਼ਿਮੀਦਾਰ ਮਨ ਮਾਰ ਕੇ ਉਠ ਗਿਆ, ਤ੍ਰਿਲੋਚਲਨ ਪਿੱਛੇ ਪਿੱਛੇ ਤੁਰ ਪਿਆ। ਅੱਗੇ ਲੰਘ ਕੇ ਚੰਗੀ ਤਰ੍ਹਾਂ ਕੰਨ ਭਰੇ ਕਿ ਹੁਕਮ ਦੇਣ ਦੀ ਦੇਰ ਐ। ਪਿੰਡ 'ਚ ਅਗਲੇ ਦਿਨ ਬਿੱਲੇਸੁਰ ਦੀ ਇਜ਼ਤ ਦੁਗਣੀ ਹੋ ਗਈ। ਜ਼ਿਮੀਦਾਰ ਦਾ ਬਿੱਲੇਸੁਰ ਦੇ ਘਰ ਆਉਣ ਦਾ ਮਤਲਬ ਲੋਕਾਂ ਨੇ ਇਹ ਲਾਇਆ ਕਿ ਬਿੱਲੇਸੁਰ ਦੇ ਹੱਥ ਕਾਰੂੰ ਦਾ ਖਜ਼ਾਨਾ ਲਗਿਆ ਐ। ਤਰ੍ਹਾਂ ਤਰ੍ਹਾਂ ਦੀਆਂ ਮਨਘੜਤ ਗੱਲਾਂ ਹੋਣ ਲੱਗੀਆਂ। ਕਿਸੇ ਨੇ ਕਿਹਾ, 'ਸੋਨੇ ਦੀਆਂ ਇੱਟਾਂ ਚੁਕ ਲਿਆਇਆ। ਕਿਸੇ ਨੂੰ ਦੱਸਦਾ ਨਹੀਂ, ਛੁਪਿਆ ਜੋਗੀ ਐ, ਦੋ ਸਾਲਾਂ ਮਗਰੋ ਦੇਖਣਾ, ਪਿੰਡ ਖਰੀਦ ਲਏਗਾ। ਕਿਸੇ ਨੇ ਕਿਹਾ, 'ਮਹਾਰਾਜੇ ਦਿਓਂ ਜਵਾਹਰਾਤ ਚੁਰਾ ਲਿਆਇਆ ਹੈ; ਪਰ ਘਰ ਨਹੀਂ ਰਖੇ, ਬਾਹਰ ਕਿਤੇ ਖੁੱਡ ਵਿਚ ਜਾਂ ਕਿਸੇ ਦਰਖ਼ਤ ਦੇ ਹੇਠਾ ਦਬਾ ਦਿੱਤੇ ਹਨ ਤਾਂ ਕਿ ਚੋਰਾਂ ਦੇ ਹੱਥ ਨਾ ਲਗ ਜਾਣ।' ਐਹੋ ਜੇਹੀਆਂ ਗੱਲਾਂ ਜਿਵੇਂ ਹੁੰਦੀਆਂ ਗਈਆਂ ਬਿੱਲੇਸੁਰ ਦੀਆਂ ਨਜ਼ਰਾਂ ਤਿਵੇਂ ਤਿਵੇਂ ਲੋਕਾਂ ਅੱਗੇ ਝੁਕਦੀਆਂ ਗਈਆਂ। ਦੂਜੇ ਪਿੰਡ ਦੇ ਲੋਕ ਵੀ ਦਰਵਾਜਿਉਂ ਨਿਕਲਦੇ ਬਿੱਲੇਸੁਰ ਬਾਰੇ ਪੁੱਛਣ ਲੱਗੇ।

ਇਕ ਦਿਨ ਮਾਈ ਨੂੰ ਬੁਲਾ ਕੇ ਬਿੱਲੇਸੁਰ ਨੇ ਕਿਹਾ, 'ਮੰਨੀ ਦੇ ਸੁਹਰੀਂ ਜਾਹ ਤੇ ਜਾ ਕੇ ਕਹੀਂ, ਵਿਆਹ, ਬਰਾਤ ਲਿਜਾ ਕੇ ਕਰਾਂਗੇ। ਕੁੜੀ ਨੂੰ ਮੰਨੀ ਦੀ ਸੱਸ ਬੁਲਾ ਲਵੇ। ਉਹਨਾਂ ਦੇ ਘਰ ਹੀ ਉਤਾਰਾ ਹੋਏਗਾ। ਬਾਕੀ ਇਥੇ ਆ ਕੇ ਸਮਝ ਜਾਵੇ।

ਨਾਈ ਕਹਿ ਆਇਆ। ਫਿਰ ਰਿਸ਼ਤੇਦਾਰਾਂ ਦੇ ਨਿਉਦਾ ਦੇਣ ਵਾਲਾ ਇਕ ਗੱਠੀ ਹਲਦੀ ਦੀ, ਇਕ ਸੁਪਾਰੀ ਤੇ ਤੇਲ ਦੀ ਕੁਪੀ ਤੇ ਵਿਆਹ ਦਾ ਦਿਨ ਜ਼ੁਬਾਨੀ ਦੱਸਦਾ ਰਿਹਾ। ਜਿੰਨੇ ਵੀ ਸੱਦੇ ਬੁਲਾਏ ਗਏ ਸਨ, ਦੋਨੋ ਪਾਸੇ ਮੰਡਲਾਉਂਦੇ ਫਿਰਨ ਲੱਗੇ।

ਬਿੱਲੇਸੁਰ ਦੇ ਵੱਡੇਪਣ ਦੀ ਗੱਲ ਦੇ ਖੰਭ ਹੋਰ ਲੰਮੇਰੇ ਹੋ ਚੁੱਕੇ ਸਨ। ਇਸ ਲਈ ਉਸ ਨੇ ਕੋਈ ਮੌਕਾ ਨਹੀਂ ਗੁਆਇਆ। ਦੂਜੇ ਪਿੰਡ ਤੋਂ ਗੱਡੀ ਮੰਗੀ। ਵਿਆਹ ਤੇ ਰਖਣ ਵਾਸਤੇ ਮਾਲਕ ਨੇ ਗੱਡੀ ਦੇ ਦਿੱਤੀ। ਬਿੱਲੇਸੁਰ ਕਣਕ ਪਿਸਵਾ ਲਿਆਇਆ। ਪਿੰਡ ਦੀਆਂ ਵਿਹਲੀਆਂ ਵਿਧਵਾਵਾ ਨੇ ਦਾਲ ਚੁਗ ਕੇ ਸੁਆਰ ਦਿਤੀ। ਮਲਖਾਨ ਤੇਲੀ ਨੂੰ ਕਾਨਪੁਰ ਤੋਂ ਚੀਨੀ ਲਿਆਉਣ ਵਾਸਤੇ ਕਿਹਾ ਗਿਆ। ਬਾਕੀ ਕਪੜੇ ਤੇ ਸਮਾਨ ਜੁਲਾਹਿਆਂ, ਛੀਬਿਆਂ, ਤੇਲੀਆਂ, ਪੇਂਜਿਆਂ, ਡੂਮਾ ਅਤੇ ਚਮਾਰਾਂ ਤੋਂ ਤਿਆਰ ਕਰਵਾ ਲਿਆ। ਘਰ ਵਾਸਤੇ ਚਿੰਤਾ ਸੀ ਕਿ ਰਿਸਤੇਦਾਰਾ ਦੀ ਬੱਕਰੀਆਂ ਨਾਲ ਗੁਜਰ ਬਸਰ ਨਹੀਂ ਹੋ ਸਕੇਗੀ, ਉਹ ਵੀ ਦੂਰ ਹੋ ਗਈ। ਸਾਮ੍ਹਣੇ ਰਹਿਣ ਵਾਲੀ ਚੌਧਰੀ ਦੀ ਵਿਧਵਾ ਨੇ ਆਪਣੇ ਵਾਸਤੇ ਇਕ ਕੋਠੜੀ ਰਖ ਕੇ ਬਾਕੀ ਦਾ ਘਰ ਖਾਲੀ ਕਰ ਦੇਣ ਦਾ ਬੜੇ ਉਤਸ਼ਾਹ ਨਾਲ ਵਚਨ ਦਿੱਤਾ। ਬਿੱਲੇਸੁਰ ਦੀ ਚੰਗੀ ਕਿਸਮਤ ਕਰਕੇ ਉਹ ਵੀ ਵਿਆਹ ਵਿਚ ਸ਼ਾਮਲ ਹੋ ਗਈ।

ਰਿਸ਼ਤੇਦਾਰ ਆਉਣ ਲੱਗੇ। ਸਾਰੇ ਦੇ ਸਾਰੇ ਬਿੱਲੇਸੁਰ ਦੇ ਪਿਤਾ ਦੇ ਚਹੇਤੇ, ਭਾਵ ਰੁਪਏ ਲੈਣ ਵਾਲੇ। ਚੌਧਰੀ ਦੇ ਮਕਾਨ 'ਚ ਠਹਿਰਨ ਦਾ ਪ੍ਰਬੰਧ ਕੀਤਾ ਗਿਆ ਤਾਂ ਚੌਕੰਨੇ ਹੋਏ। ਜਦੋਂ ਪਤਾ ਲੱਗਾ ਕਿ ਬੱਕਰੀਆਂ ਕਰਕੇ ਘਰ ਨਹੀਂ ਰਖਿਆ ਗਿਆ ਤਾਂ ਖੁਸ਼ ਹੋ ਕੇ ਬਾਹਰ ਦੀ ਬਾਹਰ ਛਕ ਛਕਾ ਕੇ ਜਾਣ ਦੀ ਗੱਲ ਸੋਚ ਕੇ ਬਾਜੀ ਮਾਰ ਬੈਠੇ।

ਆਪਣੇ ਵਾਸਤੇ ਵਿਆਹ ਦੇ ਕੁਲ ਗਹਿਣੇ—ਕੈਂਠਾ, ਮੋਹਨ ਮਾਲਾ, ਬਾਜੂਬੰਦ, ਅੰਗੂਠੀ, ਬਿੱਲੇਸੁਰ ਮੂੰਹੋਂ ਮੂੰਹੀਂ ਮੰਗ ਆਏ। ਮੁਰਲੀ ਮਹਾਜਨ ਨੂੰ ਦੇਣ ਵਿੱਚ ਕੋਈ ਇਤਰਾਜ਼ ਨਹੀਂ ਹੋਇਆ। ਉਹ ਵੀ ਬਿੱਲੇਸੁਰ ਦੀ ਚੜ੍ਹਤ ਸੁਣ ਚੁੱਕੇ ਸਨ। ਵਹੁਟੀ ਨੂੰ ਪਾਉਣ ਵਾਲਾ ਸਾਰਾ ਗਹਿਣਾ ਗੱਟਾ ਬਿੱਲੇਸੁਰ ਨੇ ਚੋਰਾਂ ਤੋਂ ਖਰੀਦਿਆ, ਰੁਪਏ 'ਚੋ ਦੋ ਆਨੇ ਕਟ ਕਟ ਕੇ। ਫੇਰ ਸਾਫ ਕਰਵਾ ਕੇ ਨਵੇਂ ਨਕੋਰ ਬਣਵਾ ਲਏ, ਕੜੇ ਤੇ ਪੰਜੇਬਾਂ ਰਹਿਣ ਦਿਤੀਆਂ।

ਮਾਲਸ਼ ਕਰਾਉਣ ਦੇ ਦਿਨਾਂ ਵਿਚ ਡੂੰਮਾਂ ਵਲੋਂ ਕਠਨ ਸਾਜ ਵਜਾਉਣ ਨਾਲ ਪਿੰਡ ਗੂੰਜ ਉਠਿਆ। ਬਿੱਲੇਸੁਰ ਦੀ ਅਦਿਖ ਮਹਾਨਤਾ ਦਾ ਸਾਰਿਆਂ 'ਤੇ ਪ੍ਰਭਾਵ ਪਿਆ। ਗੁਆਂਢ ਦੇ ਜ਼ਿਮੀਦਾਰ ਠਾਕੁਰ, ਤਹਿਸੀਲ ਤੋਂ ਪਰਤਦੇ ਸਮੇਂ ਦਰਵਾਜਿਉ ਦੀ ਹੋ ਕੇ ਗਏ। ਬਿੱਲੇਸੁਰ ਨੂੰ ਦੇਖ ਕੇ ਪ੍ਰਣਾਮ ਕੀਤਾ। ਕਾਰੂ ਦੇ ਖਜ਼ਾਨੇ ਵਾਲੀ ਗੱਲ ਸੋਚ ਕੇ ਕਿਹਾ, 'ਲੋਕਾਂ ਦੀ ਅੱਖ ਦੇਖ ਕੇ ਹੀ ਅਸੀਂ ਸਾਰਾ ਭੇਤ ਪਤਾ ਕਰ ਲੈਂਦੇ ਹਾਂ। ਵਿਆਹ ਕਰਵਾ ਰਹੇ ਹੋ, ਜੇ ਚਾਹੋ ਤਾਂ ਸਾਡਾ ਘੋੜਾ ਲੈ ਜਾਓ। ਬਿੱਲੇਸੁਰ ਨੇ ਆਪਣਾ ਰਾਜ

ਛੁਪਾ ਕੇ ਕਿਹਾ, 'ਅਸੀ ਤਾਂ ਗਰੀਬ ਬ੍ਰਾਹਮਣ ਹਾਂ, ਗਰੀਬ ਬ੍ਰਾਹਮਣ ਵਾਂਗ ਹੀ ਜਾਵਾਂਗੇ। ਤੁਸੀਂ ਤਾ ਸਾਡੇ ਰਾਜੇ ਹੋ ਰਾਜੇ. ਸਭ ਕੁਝ ਦੇ ਸਕਦੇ ਹੋ।' ਠਾਕੁਰ ਸਾਹਿਬ ਇਹ ਸੋਚ ਕੇ ਮੁਸਕਰਾਏ ਕਿ ਬਿੱਲੇਸੁਰ ਖੁਲ੍ਹਣਾ ਨਹੀ ਚਾਹੁੰਦਾ, ਫੇਰ ਪ੍ਰਣਾਮ ਕਰਕੇ ਵਿਦਾ ਹੋਏ।

ਦੇਵੀ ਮਾਤਾ ਦੇ ਪੂਜਨ ਤੋਂ ਦੂਜੇ ਦਿਨ ਬਰਾਤ ਚੜ੍ਹੀ। ਖੂਹ ਪੂਜਿਆ ਗਿਆ। ਦੁੱਧ ਬਿੱਲੇਸੁਰ ਦੀ ਇਕ ਚਾਚੀ ਨੇ ਪਿਆਇਆ। ਪੈਰ ਲਟਕਾਈ ਦੇਰ ਤਕ ਖੂਹ ਦੀ ਮਣ ਤੇ ਬੈਠੀ ਰਹੀ। ਪੁੱਛਣ ਤੇ ਕਹਿਣ ਲੱਗੀ, 'ਮੈਂ ਤਾਂ ਸੋਨੇ ਦੀ ਇੱਟ ਲਵਾਂਗੀ।' ਬਿੱਲੇਸੁਰ ਸਮਝ ਕੇ ਮੁਸਕਰਾਇਆ। ਪਿੰਡ ਵਾਲਿਆਂ ਨੇ ਕਿਹਾ, 'ਕਿਹੜਾ ਗ਼ਲਤ ਕਹਿ ਰਹੀ ਹੈ, ਆਖਿਰ ਹੋਰ ਕਿਹਦੇ ਲਈ ਜੋੜ ਕੇ ਰਖਿਆ ਹੈ ?' ਬਿੱਲੇਸੁਰ ਨੇ ਕਿਹਾ. 'ਚਾਚੀ ਇਥੇ ਤਾਂ ਖਾਲੀ ਹੱਥ ਹਾਂ, ਖੂਹ ਚੋਂ ਪੈਰ ਬਾਹਰ ਕੱਢੋ, ਵਾਪਸ ਆ ਕੇ ਸੋਨੇ ਦੀ ਇੱਟ ਹੀ ਦੇਵਾਂਗਾ।' ਚਾਚੀ ਖੁਸ਼ ਹੋ ਗਈ। ਪਿੰਡ ਵਾਲਿਆਂ ਦੇ ਮੂੰਹ ਤੇ ਹਵਾਈਆਂ ਉਡਣ ਲਗੀਆ। ਉਹਨਾ ਨੂੰ ਭਰੋਸਾ ਹੋ ਗਿਆ ਕਿ ਬਿੱਲੇਸੁਰ ਕੋਲ ਸੋਨੇ ਦੀਆਂ ਬੇਸ਼ੁਮਾਰ ਇੱਟਾਂ ਹਨ।

ਬਰਾਤ ਤੁਰੀ। ਸ਼ਗਨ, ਬੁਰੀ ਨਜਰ ਤੋਂ ਬਚਣ, ਵਿਆਹ—ਖਾਣ-ਪੀਣ. ਛੋਟਾ ਵੱਡਾ ਭੋਜਨ ਤੇ ਸਾਰੇ ਪਰਪੰਚ ਪੂਰੇ ਕੀਤੇ। ਉਥੇ ਕੁੜੀ ਵਾਲਿਆ ਦਾ ਵੀ ਤਾਂ ਇਹਨਾਂ ਵਲੋਂ ਹੀ ਪ੍ਰਬੰਧ ਸੀ। ਪਤਵੰਤੇ ਤਾਂ ਪੰਜ ਹੀ ਸਨ ਬਰਾਤ ਵਿਚ। ਬਾਕੀ ਕੁਹਾਰ, ਵਾਜੇ ਵਾਲੇ ਤੇ ਲਾਗੀ। ਚਾਰ ਦਿਨ ਮਗਰੋਂ ਲਾੜੀ ਨੂੰ ਲੈ ਕੇ ਬਿੱਲੇਸੁਰ ਵਾਪਸ ਆਇਆ। ਫਿਰ ਆਪਣੇ ਅਮੀਰ ਹੋਣ ਦਾ ਰਾਜ਼ ਆਪਣੇ ਜਿਉਂਦੇ ਜੀਅ ਨਾ ਖੁਲ੍ਹਣ ਦਿਤਾ।

---

ਵੱਲਵਿਸ਼ ਪਬਲਿਸ਼ਰਜ. ਪੀ-ਪੀ 5. ਮੌਰੀਆ ਅੰਨਕਲੇਵ. ਪੀਤਮਪੁਰਾ, ਦਿੱਲੀ-34
ਲੇਜਰ ਟਾਈਪਸੇਟਿੰਗ ਹੋ ਕੇ ਜੇ.ਜੇ. ਆਫਸੈੱਟ ਪ੍ਰਿੰਟਰਜ. ਦਿੱਲੀ-6 ਤੋਂ ਛਪੀ।